# ਵਰਿਆਮ

ਅਕਤੂਬਰ ੧੯੮੭



ਗੁਰੂ ਹਰੀ ਸਿੰਘ ਜੀ (ਪ੍ਰਕਾਸ਼ ਦਿਵਸ ੨੯ ਸਤੰਬਰ)

ਵਰਿਆਮ ਅਕਤੂਬਰ—੧੯੮੭ ਜਿਲਦ ੧੨ ਅੰਕ : ੧੨
ਸੰਪਾਦਕ : ਜਗਦੀਸ਼ ਸਿੰਘ ਮੁਲ : ੩ ਰੁਪਏ

# ਇਹ ਅੰਕ

ਹਥਲਾ ਅੰਕ ਵਿਸ਼ੇਸ਼ ਅੰਕ ਹੋਣਾ ਸੀ ਪਰ ਹੁਣ ਇਸ ਦੀ ਇਹ ਹੀ ਵਿਸ਼ੇਸ਼ਤਾ ਹੈ ਕਿ ਇਸਦਾ ਆਕਾਰ ਛੋਟਾ ਹੈ। ਇਹ ਸਾਡੀ ਮਜਬੂਰੀ ਹੀ ਹੈ ਕਿ ਅਸੀਂ ਇਸ ਰੂਪ ਵਿਚ ਤੁਹਾਨੂੰ ਪਰਚਾ ਭੇਜ ਰਹੇ ਹਾਂ। ਮਜਬੂਰੀਆਂ ਤਾਂ ਪ੍ਰੇਰ ਰਹੀਆਂ ਹਨ ਕਿ ਇਹ ਅੰਕ ਕਢਿਆ ਹੀ ਨਾ ਜਾਵੇ ਪਰ ਪਾਠਕਾਂ ਪ੍ਰਤੀ ਸਾਡਾ ਫਰਜ਼ ਹਰ ਮਹੀਨੇ ਹਾਜ਼ਰੀ ਲਵਾਣ ਲਈ ਸਾਨੂੰ ਮਜਬੂਰ ਕਰ ਦਿੰਦਾ ਹੈ।

ਇਸ਼ਤਿਹਾਰਾਂ ਅਤੇ ਚੰਦਿਆਂ ਦੇ ਰੂਪ ਵਿਚ ਆਉਣ ਵਾਲੀਆਂ ਭਾਰੀਆਂ ਰਕਮਾਂ ਦਾ ਮੂੰਹ ਅਜੇ ਸਾਡੇ ਵਲ ਨਹੀਂ ਹੋਇਆ ਅਤੇ ਪਤਾ ਇਹ ਹਾਲਤ ਕਿੰਨੀ ਦੇਰ ਬਣੀ ਰਹੇ। ਸਾਡੀ ਇਕ ਮਜਬੂਰੀ ਇਹ ਵੀ ਹੈ ਕਿ ਅਸੀਂ ਇਹਨਾ ਮਜਬੂਰੀਆਂ ਨੂੰ ਖੋਹਲ ਕੇ ਲਿਖ ਵੀ ਨਹੀਂ ਸਕਦੇ ਕਿਉਂਕਿ ਅਜ ਦੇਸ਼ ਦੇ ਹਾਲਾਤ ਦਾ ਇਹਨਾਂ ਵਿਚ ਬਹੁਤ ਹਿਸਾ ਹੈ।

ਅਧਿਕਾਰ ਸਾਡੇ ਸਰਪ੍ਰਸਤਾਂ ਅਤੇ ਪਾਠਕਾਂ ਹਥ ਹਨ ਕਿ ਵਰਿਆਮ ਬਾਰੇ ਆਪਣੇ ਫਰਜ਼ਾਂ ਨੂੰ ਉਹ ਕਿਵੇਂ ਨਿਭਾਉਂਦੇ ਹਨ। ਉਂਜ ਸਤਿਗੁਰਾਂ ਦੀ ਮਿਹਰ ਸਭ ਸੰਕਟ ਨਿਵਾਰਨੀ ਹੁੰਦੀ ਹੈ ਅਤੇ ਉਸੇ ਤੇ ਸਾਡੀ ਟੇਕ ਹੈ।

—ਜਗਦੀਸ਼ ਸਿੰਘ

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.
ਫੋਨ : ੭੭੩੫੬ ਪੀ.ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP
77356 PP

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ,, ,, | | ੧੦੦.੦੦ ,, |
| ਪੰਜ ,, ,, | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੮੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੮੦-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੮੦-੦੦ ,, |

ਵਰਿਆਮ ਵਿਚ ਛੱਪੇ ਲੇਖਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ

# ਗੁਰੂ ਹਰੀ ਸਿੰਘ ਜੀ

—ਮਾਸਟਰ ਨਿਹਾਲ ਸਿੰਘ

ਸਮੁੰਦਰ ਸ਼ਾਂਤ ਹੋਵੇ ਤਾਂ ਜਣਾ ਖਣਾ ਚਪੂ ਚਲਾਂਦਾ ਫਿਰਦਾ ਹੈ, ਪਰ ਜਦ ਤੂਫਾਨ ਨਾਲ ਲਹਿਰਾਂ ਕਨਾਰਿਆਂ ਨੂੰ ਢਾਹ ਰਹੀਆਂ ਹੋਣ ਤਾਂ ਦਿਲ ਗੁਰਦੇ ਵਾਲਾ ਮੁਹਾਣਾ ਅਗਾਹ ਪੈਰ ਧਰਦਾ ਹੈ। ਸ੍ਰੀ ਗੁਰੂ ਹਰੀ ਸਿੰਘ ਜੀ, ਉਹਨਾਂ ਜਹਾਜ਼ਾਂ ਵਿਚੋਂ ਸਨ, ਜਿਹਨਾਂ ਤੂਫਾਨ ਵਿਚ ਘਿਰੇ ਕੂਕਿਆਂ ਦੇ ਬੇੜੇ ਨੂੰ ਸੰਭਾਲਿਆ। ਇਹ ਗਲ ਚਿੱਟੇ ਦਿਨ ਵਾਂਗੂ ਰੋਸ਼ਨ ਹੈ, ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ, ਅੰਗਰੇਜ਼ ਨੇ ਸੌਂਹ ਖਾ ਲਈ ਕਿ ਉਹ ਕੂਕਿਆਂ ਦਾ ਲਹੂ ਪੀ ਕੇ ਦਮ ਲਵੇਗਾ। ਉਸ ਨੂੰ ਆਰਾਮ ਦੀ ਨੀਂਦ ਤਦੋਂ ਆਵੇਗੀ, ਜਦੋਂ ਉਹ ਇਹਨਾਂ ਦੇਸ਼ ਭਗਤ ਧਰਮੀਆਂ ਦਾ ਖੁਰਾ ਖੋਜ ਮਿਟਾ ਲਵੇਗਾ।

ਉਸ ਨੇ ਕੂਕਾ ਪੰਥ ਨੂੰ ਗੈਰ ਕਾਨੂੰਨੀ ਜਮਾਤ ਕਰਾਰ ਦੇਂਦਿਆਂ ਸ੍ਰੀ ਭੈਣੀ ਸਾਹਿਬ ਦੇ ਬੂਹੇ ਅਗੇ ਪੁਲਿਸ ਚੌਕੀ ਬਿਠਾ ਦਿਤੀ, ਜਿਹੜੀ ਪੰਜਾਹ ਸਾਲ ਤਕ ਰਹੀ। ਕੂਕੇ ਦਰਸ਼ਕ ਸ੍ਰੀ ਭੈਣੀ ਸਾਹਿਬ ਦੀ ਜੂਹ ਵਿਚ ਪੰਜਾਂ ਤੋਂ ਵੱਧ ਨਹੀਂ ਦਾਖਲ ਹੋ ਸਕਦੇ ਸਨ। ਕੂਕੇ ਸ੍ਰੀ ਭੈਣੀ ਸਾਹਿਬ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਵੀ ਨਹੀਂ ਠਹਿਰ ਸਕਦੇ ਸੀ। ਜੇ ਕੋਈ ਭੁੱਲ ਭੁਲੇਖੇ ਕਿਤੇ ਰਾਤ ਰਹਿ ਜਾਵੇ ਤਾਂ ਉਹਨਾਂ ਨਾਲ ਜੋ ਬੀਤਦੀ ਸੋ ਬੀਤਦੀ, ਉਥੋਂ ਦੇ ਪਿੰਡਾਂ ਦੇ ਨੰਬਰਦਾਰਾਂ ਦੀਆਂ ਦਾੜੀਆਂ ਵਿਚ ਦੂਏ ਨੂੰ ਫੜ ਕੇ ਪਟਵਾਰੀਆਂ ਤੇ ਮੂੰਹ ਤੇ ਚਪੇੜਾਂ ਵੀ ਮਰਵਾਈਆਂ ਜਾਂਦੀਆਂ।

ਦੂਜੇ ਬੰਨੇ ਜਾਨਵਾੜੇ ਅੰਗਰੇਜ਼ ਦੀ ਖੁਸ਼ਨੂਦੀ ਖਾਤਰ ਕੂਕਿਆਂ ਦੇ ਜਥਿਆਂ ਦੇ ਜਥੇ ਮੰਗਵਾ, ਦਰਖਤਾਂ ਨਾਲ ਪੁਠਾ ਲਟਕਾ ਇਹਨਾਂ ਦੇ ਕੇਸ ਪੁਟਦੇ ਤੇ ਡਾਂਗਾਂ ਦੀ ਕੁਟ ਚਾੜ੍ਹਦੇ ਕਈਆਂ ਨੂੰ ਦੁਪਹਿਰ ਵੇਲੇ ਗਰਮ ਰੇਤੇ ਤੇ ਲਿਟਾਂਦੇ ਤੇ ਇਹ ਅਖਵਾਉਣ ਦਾ ਜਤਨ ਕਰਦੇ ਕਿ ਉਹ ਸਤਿਗੁਰੂ ਰਾਮ ਸਿੰਘ ਦੇ ਸਿਖ ਨਹੀਂ ਤੇ ਅੰਗਰੇਜ਼ ਦੇ ਵਫ਼ਾਦਾਰ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਪਿਛੋਂ ਪੰਥ ਦੀ ਵਾਗਡੋਰ ਗੁਰੂ ਹਰੀ ਸਿੰਘ ਜੀ ਨੇ ਸੰਭਾਲੀ। ਇਹਨਾਂ ਦਾ ਜਨਮ ਬਾਬਾ ਜੱਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਦੀ ਕੁਖੋਂ ਸ੍ਰੀ ਭੈਣੀ ਸਾਹਿਬ, ਅਸੂ ਦੇ ਤੀਜੇ ਨਰਾਤੇ, ਬੁਧ ਵਾਰ ਸੰਮਤ ੧੮੭੬ ਵਿਚ ਹੋਇਆ। ਇਹਨਾਂ ਸਾਧਾਰਨ ਪੁਰਸ਼ਾਂ ਵਾਂਗੂ ੫੨ ਸਾਲ ਗੁਮਨਾਮੀ ਵਿਚ ਬਤੀਤ ਕੀਤੇ। ਇਹਨਾਂ ਦੇ ਭਾਈ ਸਤਿਗੁਰੂ ਰਾਮ ਸਿੰਘ ਜੀ ਨੂੰ ਕਾਬਲ ਦੇ ਸ਼ਹਿਜ਼ਾਦੇ ਆ ਕੇ ਮਿਲਦੇ ਸਨ। ਇਹਨਾਂ ਦੇ ਦੂਤ ਨੇਪਾਲ, ਕਸ਼ਮੀਰ ਤੇ ਰੂਸ ਵਰਗੇ ਦੇਸ਼ਾਂ ਨਾਲ ਤਾਲਮੇਲ ਰਖਦੇ ਸਨ। ਸਤਿਗੁਰਾਂ ਦੇ ਸੂਬੇ ਤਿਲੇਦਾਰ ਕਾਠੀਆਂ ਵਾਲੀਆਂ ਘੋੜੀਆਂ ਤੇ ਸਤਿਗੁਰੂ ਜੀ ਨਾਲ ਦੌਰਿਆਂ ਤੇ ਜਾਂਦੇ ਸਨ, ਪਰ ਇਹ ਸਧਾਰਨ ਕਿਰਤੀ ਵਾਂਗੂ ਗਡਾ ਗਾਡਾ ਵਾਹੁੰਦੇ, ਵਪਾਰ ਕਰਦੇ, ਅਥਵਾ ਦਾਤਰੀ ਰੰਬਾ ਚਲਾਂਦੇ ਤੇ ਗੁਪਤ ਤਪਸੀਆਂ ਨਿਆਈ ਦਿਨ ਬਤੀਤ ਕਰਦੇ। ਜਦ ਸਤਿਗੁਰੂ ਰਾਮ ਸਿੰਘ ਜੀ ਰੰਗੂਨੋਂ ਹੁਕਮਨਾਮਾ ਭੇਜ ਬੁਧ ਸਿੰਘ ਤੋਂ ਹਰੀ ਸਿੰਘ ਬਨਾ ਸਿਰਕਰਦਾ ਥਾਪ ਦਿਤਾ ਤਾਂ ਅਕਾਸ਼ ਮੰਡਲ ਵਿਚ ਚੰਦਰਮਾ ਨਿਆਈ ਸੀਤਲਤਾ ਵਰਤਾਣ ਲਗੇ।

ਗੁਰੂ ਜੀ ਪੰਥ ਦੀ ਵਾਗਡੋਰ ਸੰਭਾਲਦਿਆਂ ਲੜਾਈ ਦਾ ਪੈਂਤੜਾ ਬਦਲ ਲਿਆ। ਇਹ ਹਲੀਮੀ, ਨਰਮਾਈ ਤੇ ਠਰੱਮੇ ਨਾਲ, ਪ੍ਰੇਮ ਪਰਚਾਰ ਤੇ ਪੰਥਿਕ ਉਸਾਰੀ ਵਿਚ ਜੁਟ ਪਏ ਪਰ ਕਮਾਲ ਦੀ ਚਤੁਰਤਾ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਮਿਲਣ ਨੂੰ ਮੁਖ ਰਖਿਆ ਅੰਗਰੇਜ਼ ਰਾਜ ਦੀਆਂ ਜੜ੍ਹਾਂ 'ਚ ਤੇਲ ਪਾਉਣਾ ਸ਼ੁਰੂ ਕੀਤਾ।

ਗੁਰੂ ਜੀ ੩੪ ਸਾਲ ਨਜ਼ਰਬੰਦੀ ਵਿਚ ਗੁਜ਼ਾਰੇ ਤੇ ਰਗਾਂ ਦਾ ਖੂਨ ਪਾ ਪਾ ਸਿਖੀ ਬਗੀਚੀ ਨੂੰ ਲਹਿ ਲਹਿ ਕਰਦੀ ਰਖਿਆ। ਸੀਨੇ ਦੀ ਚਰਬੀ ਪਾ ਅਜ਼ਾਦੀ ਦੀ ਜੋਤ ਨੂੰ ਪਰਚੰਡ ਕੀਤਾ। ਬਾਬਾ ਗੁਰਚਰਨ ਸਿੰਘ ਤੇ ਸੂਬਾ ਬਿਸ਼ਨ ਸਿੰਘ ਜਿਹੜੇ ਪੰਜਾਬੀ, ਪਸ਼ਤੋ ਤੇ ਫ਼ਾਰਸੀ ਦੇ ਚੰਗੇ ਉਸਤਾਦ ਸਨ, ਇਨ੍ਹਾਂ ਨੂੰ ਥਾਪੜਾ ਦਿਤਾ ਤੇ ਅਸ਼ੀਰਵਾਦ ਦੇ ਕੇ ਸੱਚੇ ਪਾਤਸ਼ਾਹ ਜੀ ਦੇ ਜਾਰੀ ਕੀਤੇ ਘੋਲ ਨੂੰ ਤਕੜੇ ਹੋ ਬੜੇ ਹੌਂਸਲੇ ਤੇ ਨਰਮਾਈ ਨਾਲ ਸਿਰੇ ਚਾੜ੍ਹਨ ਹਿਤ ਉਤਸ਼ਾਹਿਆ।

ਇਹ ਦੋਵੇਂ ਪਰਬਤਾਂ ਤੇ ਜੰਗਲਾਂ ਨੂੰ ਚੀਰਦੇ ਰੂਸ ਜਾਂਦੇ ਤੇ ਏਧਰ ਦੇ ਸੁਨੇਹੇ ਉਧਰ ਤੇ ਉਧਰ ਦੇ ਸੁਨੇਹੇ ਏਧਰ ਪਹੁੰਚਾਂਦੇ। ਅਕਤੂਬਰ ੧੮੭੯ ਨੂੰ ਗੁਰਚਰਨ ਸਿੰਘ ਕੁਝ ਚਿਠੀਆਂ, ੭ ਥੈਲੇ ਤੇ ੨੫੦੦੦ ਟਾਂਗੇ ਲੈ ਕੇ ਆ ਰਿਹਾ ਸੀ। ਪੁਲਿਸ ਨੂੰ ਸੂਹ ਮਿਲ ਗਈ ਬਾਬੂ ਜੀ ਚਿਠੀਆਂ ਪਰ ਬਾਕੀ ਸਾਮਾਨ ਖੂਹ ਵਿਚ ਸੁੱਟ ਦਿਤਾ। ਪੁਲਿਸ ਹੱਥ ਮਲਦੀ ਰਹਿ ਗਈ। ਡਾ: ਗੰਡਾ ਸਿੰਘ ਲਿਖਿਆ ਹੈ ਕਿ ਮਹਾਰਾਜਾ ਦਲੀਪ ਸਿੰਘ ੧੮੮੬ ਵਿਚ ਬਰਤਾਨਵੀ ਸਰਕਾਰ ਤੋਂ ਨਿਰਾਸ਼ ਹੋ ਕੇ ਭਾਰਤ ਆ ਰਿਹਾ ਸੀ। ਇਕ ਕੂਕਾ ਡੇਲੀਗੇਸ਼ਨ ਬੰਬਈ ਉਸ ਦੇ ਸਵਾਗਤ ਵਾਸਤੇ ਪੁਜਾ ਪਰ ਬਾਕੀ ਪੰਜਾਬੀਆਂ ਹੁੰਗਾਰਾ ਨਾ ਭਰਿਆ ਉਹ ਅਦਨ ਤੋਂ ਵਾਪਸ ਚਲਾ ਗਿਆ ਤੇ ਫਰਾਂਸ ਤੋਂ ਜਰਮਨੀ ਹੁੰਦਾ ਹੋਇਆ ਰੂਸ ਚਲਾ ਗਿਆ, ਕੂਕੇ ਸਿੰਘ ਉਸ ਨੂੰ ਰੂਸ ਜਾ ਕੇ ਮਿਲੇ। ਮਹਾਰਾਜੇ ਵਲੋਂ ਦੇਸ਼ ਵਾਸੀਆਂ ਕੋਲ ਇਕ ਅਪੀਲ ਕੀਤੀ ਕਿ ਪੰਜਾਬੀ ਪ੍ਰਤੀ ਜੀਅ ਇਕ ਆਨਾ ਮਾਸਕ ਤੇ ਦੂਸਰੇ ਇਕ ਪੈਸਾ ਪ੍ਰਤੀ ਮਹੀਨਾ ਚੰਦਾ ਤਾਂ ਕਿ ਫ਼ੌਜ ਇਕਠੀ ਕਰਕੇ ਦੇਸ਼ ਆਜ਼ਾਦ ਕਰਾਇਆ

ਜਾਵੇ। ਆਜ਼ਾਦੀ ਪਿਛੋਂ ਟੈਕਸ ਮਾਫ਼ ਕੀਤੇ ਜਾਣਗੇ। ਨੁਕਸਾਨ ਦੀ ਤਲਾਫ਼ੀ ਕੀਤੀ ਜਾਵੇਗੀ: ਪਰ ਇਹ ਯੋਜਨਾ ਵੀ ਸਿਰੇ ਨਾ ਚੜ੍ਹੀ।

ਇਕ ਸਮੇਂ ਗੁਰਚਰਨ ਸਿੰਘ ਰੂਸ ਤੋਂ ਵਾਪਸ ਆ ਰਿਹਾ ਸੀ ਤਾਂ ਜੇਨਰਲ ਮੈਕਲੀਨ ਨੇ ਗੁਰਚਰਨ ਸਿੰਘ ਨੂੰ ਰਾਹ ਵਿਚ ਹੀ ਗ੍ਰਿਫ਼ਤਾਰ ਕਰਵਾ ਦਿਤਾ। ਇਸ ਨੂੰ ਕੂਕਿਆਂ ਤੋਂ ਵੱਖ ਕਰਨ ਲਈ ਪੂਰੀ ਵਾਹ ਲਗਾਈ, ਪਰ ਸਭ ਵਿਅਰਥ। ਮਿ: ਡਰਾਂਡ ਨੇ ਲਿਖਿਆ ਕਿ ਗੁਰਚਰਨ ਸਿੰਘ ਪੱਕਾ ਕੂਕਾ ਹੈ। ਇਸ ਨੂੰ ਕੋਈ ਤਾਕਤ ਕੂਕਿਆਂ ਤੋਂ ਵਖ ਨਹੀਂ ਕਰ ਸਕਦੀ। ਇਹ ਆਖ਼ਰੀ ਦਮ ਤਕ ਕੂਕਾ ਰਹੇਗਾ ਤੇ ਜਿੰਨਾ ਨੁਕਸਾਨ ਸਰਕਾਰ ਅੰਗਰੇਜ਼ੀ ਨੂੰ ਪਹੁੰਚਾ ਸਕਦਾ ਹੈ ਪਹੁੰਚਾਏਗਾ। ਲੁਧਿਆਣਾ ਦੇ ਗੈਜ਼ਟੀਅਰ ਨੇ ੧੯੦੪ ਵਿਚ ਲਿਖਿਆ—

'ਇਹ ਸਚਾਈ ਹੈ ਕਿ ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ ਹੋ ਸਕਦਾ...।

ਸਿਆਣੇ ਕਹਿੰਦੇ ਹਨ, ਜਿੰਨਾ ਮਹਾਨ ਕਾਰਜ ਹੋਵੇ, ਉਤਨਾ ਹੀ ਮਹਾਨ ਪਲਾਨ ਹੋਣਾ ਜ਼ਰੂਰੀ ਹੈ। ਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਅੰਗਰੇਜ਼ ਵਿਰੁਧ ਲੜਾਈ, ਆਲੇ ਦੁਆਲੇ ਦੇ ਜ਼ਹਿਰੀਲੇ ਮਾਹੌਲ ਨੂੰ ਸ਼ੁਧ ਬਣਾਣਾ, ਕੂਕਿਆਂ ਦੀ ਜਾਗ੍ਰਤ ਤੇ ਉਤਸ਼ਾਹ, ਸਪਿਰਟ ਨੂੰ ਕਾਇਮ ਰਖਣ, ਇਨ੍ਹਾਂ ਮਹਾਨ ਕਾਰਜਾਂ ਵਾਸਤੇ ਮਹਾਨ ਸ਼ਸਤਰ ਦੀ ਲੋੜ ਸੀ: ਗੁਰੂ ਜੀ ਉਹ ਮਹਾਨ ਸ਼ਸਤਰ ਚੁਣਿਆ ਜਿਹੜਾ ਈਸ਼ਵਰ ਭਗਤੀ ਸੀ ਨਾਮ ਸਿਮਰਨ ਬਿਨਾਂ ਸਾਰੇ ਹਥਿਆਰ ਜਾਬਰ ਦੇ ਹਥਿਆਰ ਸਿੱਧ ਹੁੰਦੇ ਹਨ ਤੇ ਬੇਦੋਸ਼ਿਆਂ ਦਾ ਲਹੂ ਪੀਂਦੇ ਹਨ ਪਰ ਨਾਮ ਦੇ ਰਸੀਏ ਨੂੰ ਸ਼ਸਤਰ ਵਰਤਨ ਦੀ ਲੋੜ ਨਹੀਂ ਪੈਂਦੀ ਅੱਵਲ ਤਾਂ ਉਸ ਨੂੰ ਲੋੜ ਨਹੀਂ ਪੈਂਦੀ ਜੇ ਪਵੇ ਤਾਂ ਉਹ ਵਾਰ ਉਸ ਵੇਲੇ ਕਰਦਾ ਹੈ ਜਦ ਸਾਰੇ ਹੀਲੇ ਬਹਾਨੇ ਅਸਫਲ ਹੋ ਜਾਣ। ਇਸ ਵਾਸਤੇ ਗੁਰੂ ਜੀ ਨੇ ਸਭ ਪ੍ਰੋਗਰਾਮਾਂ ਨੂੰ ਨੇਪਰੇ ਚਾੜਨ ਹਿੱਤ ਆਪ ਭਜਨ ਬੰਦਗੀ ਕਰਦੇ ਤੇ ਦੂਸਰਿਆਂ ਤੋਂ ਵੀ ਕਰਾਉਂਦੇ।

ਆਪ ਕਈ ਵੇਰੀ ਸਾਰੀ ਸਾਰੀ ਰਾਤ ਭਜਨ ਕਰਦੇ ਤੇ ਜਦ ਅੰਮ੍ਰਿਤ ਵੇਲਾ ਹੁੰਦਾ ਤਾਂ ਇਸ਼ਨਾਨ ਪਾਨ ਕਰ ਕੀਰਤਨ ਸੁਣਦੇ ਤੇ ਦੂਜਰੇ ਮਾਈਆ ਕਾਈਆ ਨੂੰ ਪੂੰਜਦੇ। ਗੁਰੂ ਜੀ ਦਿਨ ਵਿਚ ਕੋਈ ੨੨ ਮਾਲਾ ਪੱਕੀਆਂ ਭਾਵ ੨੪ ਘੰਟਿਆਂ ਵਿਚ ੨੫੬੬੦੮ ਵੇਰ ਜਾਪ ਜਪਦੇ ਤੇ ਇਸ ਦੇ ਨਾਲ ਹੀ ਡੇਰੇ ਦੀ ਸੰਭਾਲ ਵੀ ਕਰਦੇ। ਸੰਗਤਾਂ ਵਿਚ ਸਿੱਖੀ ਰੂਹ ਤੇ ਦੇਸ਼ ਭਗਤੀ ਦੇ ਜਜ਼ਬੇ ਨੂੰ ਜਿੰਦਾਂ ਰਖਣ ਖ਼ਾਤਰ ਡੀ. ਸੀ. ਲੁਧਿਆਣਾ ਪਾਸੋਂ ਛੁੱਟੀ ਲੈ ਪਿੰਡਾਂ ਦਾ ਦੌਰਾ ਕਰਦੇ ਸਿੱਖਾਂ ਨੂੰ ਦਲਾਸਾ ਦੇਂਦੇ ਤੇ ਉਹਨਾਂ ਨੂੰ ਨਾਮ ਸਿਮਰਨ ਤੇ ਸ਼ਬਦ ਕੀਰਤਨ ਨਾਲ ਜੋੜਦੇ। ਇਹ ਕਾਰਨ ਸੀ ਕਿ ਕੂਕੇ ਬਗਾਨੀ ਪੈਲੀ ਦਾ ਲਗੂਣਾ ਸਾਗ ਵੀ ਨਹੀਂ ਚਾਖਦੇ ਸਨ ਤੇ ਆਪਣੇ ਵੱਛੇ ਕਟੂਆਂ ਦੇ ਮੂੰਹ ਛਿੱਕੇ ਚਾੜ ਘਰੀਂ ਲਿਆਂਦੇ ਸਨ ਕਿ ਉਹ ਬਗਾਨੀ ਪੈਲੀ ਦਾ ਪੱਠਾ ਨਾ ਖਾ ਲੈਣ।

ਸ੍ਰੀ ਭੈਣੀ ਸਾਹਿਬ ਦੇ ਲੰਗਰ ਦੀਆਂ ਖੁਸ਼ਬੂਆਂ ਕਾਬਲ ਕੰਧਾਰ ਤੱਕ ਫੈਲ ਰਹੀਆਂ ਸਨ। ਇਸ ਸਫਲਤਾ ਦਾ ਸਿਹਰਾ ਗੁਰੂ ਜੀ ਦੇ ਮਹਿਲ ਮਾਤਾ ਜੀਵਨ ਕੌਰ ਦੇ ਸਿਰ ਹੈ, ਜਿਹੜੇ ਇਸ ਦਰ ਤੇ ਆਏ ਹਰ ਭੇਖ ਵਾਲੇ ਨੂੰ ਪ੍ਰਸ਼ਾਦੇ ਵਾਲੇ ਨੂੰ ਪ੍ਰਸ਼ਾਦਾ, ਦੁੱਧ ਵਾਲੇ ਨੂੰ ਦੁੱਧ, ਬਾਦਾਮ ਗੜ ਤੇ ਰੁੱਤ ਰੁੱਤ ਅਨੁਸਾਰ ਲੀੜਾ ਕੱਪੜਾ ਮਿਲਦਾ ਸੀ। ਐਸ.ਪੀ. ਵਾਰਬਟਨ ਕਈ ਵਾਰ ਭੇਸ ਬਦਲ ਰਾਤ ਸਮੇਂ ਸ੍ਰੀ ਭੈਣੀ ਸਾਹਿਬ ਆਉਂਦਾ ਤੇ ਪ੍ਰਸ਼ਾਦਾ ਮੰਗਦਾ, ਜਿਹੜਾ ਉਸ ਨੂੰ ਤੁਰੰਤ ਮਿਲਦਾ।

ਬਾਗੜ ਵਿਚ ੧੮੬੯ ਨੂੰ ਕਾਲ ਪੈ ਗਿਆ ਤਾਂ ਹਜ਼ਾਰਾਂ ਬਾਗੜੀਆਂ ਭੈਣੀ ਸਾਹਿਬ ਆ ਡੇਰਾ ਲਾਇਆ। ਗੁਰੂ ਰਾਮ ਸਿੰਘ ਜੀ ਹਰ ਰੋਜ਼ ਹਜ਼ਾਰਾਂ ਦੀ ਪੰਗਤ ਨੂੰ ਪ੍ਰਸ਼ਾਦਾ ਛਕਾਂਦੇ ਜਦ ਬਾਗੜ ਦੇ ਇਲਾਕੇ ਵਿਚ ਵਰਖਾ ਹੋਈ ਤਾਂ ਇਹ ਲੋਕ ਘਰਾਂ ਨੂੰ ਮੁੜੇ। ਸਰਕਾਰ ਅੰਗਰੇਜ਼ੀ ਕਾਲ ਨੇ ਪੀੜਤਾਂ ਦੀ ਸਹਾਇਤਾ ਨੂੰ ਮੁੱਖ ਰੱਖਦਿਆਂ ਕੂਕਿਆਂ ਨੂੰ ਵੱਸ ਕਰਨ ਹਿੱਤ ਗੁਰੂ ਰਾਮ ਸਿੰਘ ਜੀ ਦੀ ਸੇਵਾ 'ਚ ਹਾਜ਼ਰ ਹੋ ਡੀ.ਸੀ. ਰਾਹੀਂ ਕੋਈ ਸੌ ਮੁਰੱਬੇ ਜ਼ਮੀਨ ਦੀ ਲੰਗਰ ਖ਼ਾਤਰ ਪੇਸ਼ਕਸ਼ ਕੀਤੀ। ਪਰ ਗੁਰੂ ਜੀ ਹਕੂਮਤ ਦੀ ਇਸ ਚਾਲ ਨੂੰ ਸਮਝਾਇਆ ਕਿ ਲੰਗਰ ਮੁਰੱਬਿਆਂ ਨਾਲ ਨਹੀਂ ਚਲਦੇ। ਇਸਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਕਤੀ ਚਲਾ ਰਹੀ ਹੈ। ਇਹ ਜਾਗੀਰ ਲੈ ਮੈਂ ਇਹ ਸਿੱਧ ਨਹੀਂ ਕਰਨਾ ਚਾਹੁੰਦਾ ਕਿ ਤੁਸੀਂ ਭਾਰਤ ਦੇ ਮਾਲਕ ਹੋ। ਦੇਸ਼ ਸਾਡਾ ਹੈ ਤੇ ਅਸੀਂ ਦੇਸ਼ ਦੇ ਵਾਰਸ ਹਾਂ।

---

## ੧੧ਵਾਂ ਵਾਰਸ਼ਿਕ ਸੰਗੀਤ ਸੰਮੇਲਨ
## ੪ ਅਕਤੂਬਰ ਨੂੰ

ਸੰਗੀਤ ਕਲਾ ਮੰਚ ਜਲੰਧਰ ਦੇ ਸਕੱਤਰ ਡਾ: ਜਗਿੰਦਰ ਬਾਵਰਾ ਸੂਚਨਾ ਦਿੰਦੇ ਹਨ ਕਿ ੧੧ਵਾਂ ਸਾਲਾਨਾ ਸੰਗੀਤ ਸੰਮੇਲਨ ੪ ਅਕਤੂਬਰ ਐਤਵਾਰ ਨੂੰ ਲਾਇਨਜ਼ ਭਵਨ ਲਾਜਪਤ ਨਗਰ ਜਲੰਧਰ ਦੇ ਹਾਲ ਵਿਚ ਸਵੇਰੇ ਸਾਢੇ ਨੌਂ ਵਜੇ ਤੋਂ ੧.੩੦ ਦੁਪਹਿਰ ਤਕ ਆਯੋਜਿਤ ਕੀਤਾ ਜਾਵੇਗਾ। ਇਸ ਵਿਚ ਦਿੱਲੀ ਦੇ ਡਾ: ਅਜੀਤ ਸਿੰਘ ਪੈਂਤਲ (ਗਾਇਨ), ਸ੍ਰੀ ਓਮ ਪ੍ਰਕਾਸ਼ (ਦਿਲਰੁਬਾ), ਕੁਮਾਰੀ ਗੁਰਵਿੰਦਰ ਕੌਰ (ਗਾਇਨ), ਸ੍ਰੀ ਮਨੂ ਸੀਨ (ਸਿਤਾਰ), ਪ੍ਰੋ: ਜਗਿੰਦਰ ਬਾਵਰਾ (ਗਾਇਨ), ਪ੍ਰੋ: ਹਰੀਦੇਵ (ਗਾਇਨ), ਪ੍ਰੋ: ਜਗਜੀਤ ਵਾਲੀਆ (ਗਾਇਨ), ਸ੍ਰੀ ਕਾਲੇ ਰਾਮ (ਤਬਲਾ), ਪੰ: ਰਮਾਕਾਂਤ (ਤਬਲਾ) ਅਤੇ ਸ੍ਰੀ ਜਗਮੋਹਨ ਸਹਿਗਲ (ਸਿਤਾਰ) ਅਤੇ ਕੁਛ ਹੋਰ ਕਲਾਕਾਰ ਭਾਗ ਲੈਣਗੇ। ਸ੍ਰ: ਜੀ.ਐਸ. ਸਿਧੂ ਇਨਕਮ ਟੈਕਸ ਕਮਿਸ਼ਨਰ ਜਲੰਧਰ ਮੁਖ ਮਹਿਮਾਨ ਵਜੋਂ ਪਧਾਰਨਗੇ। ਦਾਖ਼ਲਾ ਫ੍ਰੀ ਹੋਵੇਗਾ।

# ਕੱਲ੍ਹ ਤੇ ਅੱਜ

(ਨਿਰਵੈਰ ਸਿੰਘ ਅਰਸ਼ੀ, ੨੫-ਪ੍ਰੀਤਮ ਰੋਡ, ਡੇਹਰਾਦੂਨ)

ਗਊ-ਗਰੀਬ ਦੀ ਰਖਿਆ ਖਾਤਰ, ਤੂੰ ਸੈਂ ਰੱਤ ਵਗਾਂਦਾ।
ਆਪਣੇ ਤੇ ਬੇਗਾਨੇ ਸਭ ਦੇ, ਜ਼ਖ਼ਮੀਂ ਮਲ੍ਹਮ ਲਗਾਂਦਾ।
ਜਿਸ ਰਾਹੋਂ ਤੂੰ ਗੁਜ਼ਰੇਂ, ਹੈਸਨ ਲੋਕ ਸਲਾਮਾਂ ਕਰਦੇ।
ਵੱਡੇ ਵੱਡੇ ਰਾਠ ਤੇਰੇ ਦਰ, ਦੇਖੇ ਪਾਣੀ ਭਰਦੇ।

ਅਬਦਾਲੀ ਤੇ ਬੀ. ਟੀ., ਡਾਇਰ, ਸਿਦਕ ਤੇਰਾ ਅਜ਼ਮਾਇਆ।
ਪਰ ਕੁਰਬਾਨ ਗੁਰੂ ਦੇ ਸਿੱਖਾ, ਤੂੰ ਨਾ ਰਿਆ ਡੋਲਾਇਆ।
ਇੰਜਣ ਤੂੰ ਛਾਤੀ ਤੇ ਡੱਕੇ, ਬੰਨ੍ਹ ਸ਼ਹੀਦੀ ਗਾਨੇ।
ਸਬਰ ਤੇਰੇ ਦੀਆਂ ਧੁੰਮਾਂ ਪਈਆਂ, ਲਿਖੇ ਗਏ ਅਫਸਾਨੇ।

ਜੰਗਾਂ ਯੁੱਧਾਂ ਦੇ ਵਿਚ ਵੀ ਨਾ, ਪਏ ਇਰਾਦੇ ਮੱਠੇ।
ਨਾ ਤੂੰ ਮਾਰੇ ਬੇਕਸੂਰੇ, ਜਾਂ ਜੋ ਰਣ ਚੋਂ ਨੱਠੇ।
ਨਾ ਤੂੰ ਭੈ ਕਿਸੇ ਤੋਂ ਖਾਧਾ, ਨਾ ਹੀ ਕਿਸੇ ਡਰਾਇਆ
ਪਾਵਨ ਗੁਰਬਾਣੀ ਦਾ ਅਸਲੀ ਮਰਮ ਤੂੰ ਹੀ ਹੈ ਸੀ ਪਾਇਆ।

ਤੂੰ ਸਭਨਾ ਦਾ ਭਲਾ ਮੰਗਿਆ, ਸਭ ਮਤਭੇਦ ਭੁਲਾ ਕੇ।
ਸੱਚ-ਇਨਸਾਫ਼ ਦੀ ਰਾਖੀ ਲਈ, ਤੂੰ ਨਿੱਤਰਿਉਂ ਢੋਲ ਵਜਾ ਕੇ।
ਇੱਜੜਾਂ ਵਾਂਗ ਧਕੇਂਦੀਆਂ ਜਾਵਣ, ਦੇਸ਼ ਤੇਰੇ ਦੀਆਂ ਨਾਰਾਂ।
ਟਕੇ ਟਕੇ ਜੋ ਵਿਕਣੀਆਂ ਹੈਸਨ, ਵਿਚ ਗਜ਼ਨੀ ਬਾਜ਼ਾਰਾਂ।

ਤੂੰ ਜ਼ਾਲਮ ਨਾਲ ਟੱਕਰ ਲੀਤੀ, ਅਬਲਾਵਾਂ ਛੁੜਵਾਈਆਂ।
ਪਰਉਪਕਾਰ ਦਾ ਵੇਖੋ ਆਲਮ, ਘਰੋ ਘਰੀ ਭਿਜਵਾਈਆਂ।
ਦੇਸ਼ ਦੀ ਇੱਜ਼ਤ, ਆਨ ਸ਼ਾਨ ਲਈ, ਤੇਰੀ ਪੰਥ ਕੁਰਬਾਨੀ।
ਸਿਦਕ, ਸਿਰੜ ਤੇ ਸੂਰਮਗਤੀ ਵਿਚ, ਕੋਈ ਨਾ ਤੇਰਾ ਸਾਨੀ।

ਪਰ ਅਫਸੋਸ ਕਿ ਵਹਿਣ ਹਵਾ ਦਾ, ਅੱਜ ਕੁਝ ਉਲਟਾ ਹੋਇਆ।
ਇੰਜ ਜਾਪੇ ਜਿਉਂ ਸੂਰਜ ਨੂੰ, ਕੋਈ ਗ੍ਰਹਿਣ ਹੈ ਲੱਗਾ ਹੋਇਆ।
ਤੇਰੀ ਇੱਜ਼ਤ ਅਤੇ ਆਬਰੂ, ਮਿੱਟੀ ਦੇ ਵਿਚ ਰੋਲੇ।
ਕੌਡੀਆਂ ਤੋਂ ਵੀ ਹੌਲੇ ਹੋ ਗਏ, ਹੀਰੇ ਅੱਜ ਅਣਮੁੱਲੇ।

ਜਿਸ ਆਜ਼ਾਦੀ ਖ਼ਾਤਰ ਤੂੰ, ਜਿੰਦ ਜਾਨ ਸੀ ਘੋਲ ਘੁਮਾਈ।
ਉਸੇ ਵਤਨ ਪਿਆਰੇ ਤੇ ਅੱਜ ਘਟਾ ਕਹਿਰ ਦੀ ਛਾਈ।
ਖਵਰੇ ਕਿਸ ਨੇ ਡਾਰ ਹਿਲਾਈ, ਕਿਸ ਉਲਝਾਈ ਤਾਣੀ।
ਜੜਵਾਹਟਾਂ ਨੂੰ ਖੰਡਣ ਲੱਗਾ, ਪੰਜ ਦਰਿਆ ਦਾ ਪਾਣੀ।

ਜੁਗਾਂ ਜੁਗਾਂ ਦੀ ਪਾਕ ਮੁਹੱਬਤ, ਜੋ ਰਹੀ ਛਾਈਂ ਮਾਹੀਂ।
ਲਾਲ ਹਨੇਰੀ ਝੁੱਲਣ ਲੱਗੀ, ਨਗਰੀਂ ਅਤੇ ਗਿਰਾਈਂ।

ਉਡ ਗਏ ਸਭ ਲੁੱਡੀਆਂ ਹਾਸੇ, ਸੁਪਨੇ ਹੋਏ ਸਿਆਪੇ।
ਸੁਹਣਾ ਫੁੱਲ ਪੰਜਾਬ ਦਾ, ਪੱਤੀ ਪੱਤੀ ਹੁੰਦਾ ਜਾਪੇ।

ਤਿੜ ਤਿੜ ਕਰਕੇ ਗਿਰਦੇ ਜਾਪਣ, ਉਚੇ ਮਹਿਲ ਮੁਨਾਰੇ।
ਕੱਚੀ ਖਿਰ ਜਿਉਂ ਕਿਰਦੇ ਜਾਪਣ, ਅੱਜ ਮਜ਼ਬੂਤ ਕਿਨਾਰੇ।

ਹੈ ਹੈ ਕਰਦੀ ਪਈ ਲੋਕਾਈ, ਮਾਨਵਤਾ ਕੁਰਲਾਵੇ।
ਦਿਲ ਦੇ ਦਰਦ ਵੰਡਾਵਣ ਵਾਲਾ, ਕੋਈ ਨਾ ਨਜ਼ਰੀਂ ਆਵੇ।

ਕੈਸੇ ਭੈੜੇ ਦਿਨ ਆਏ ਨੇ, ਕੈਸਾ ਆਇਆ ਜ਼ਮਾਨਾ।
ਭੰਗ ਦੇ ਭਾੜੇ ਭੁੱਜ ਰਹੀਆਂ ਨੇ, ਨਿੱਤ ਬੇਦੋਸੀਆਂ ਜਾਨਾਂ।

ਕਿਸੇ ਮਾਂ ਦੀ ਅੱਖ ਦਾ ਤਾਰਾ, ਅੱਖਾਂ ਸਾਹਵੇਂ ਟੁੱਟਿਆ।
ਕਿਸੇ ਭੈਣ ਦਾ ਵੀਰ ਪਿਆਰਾ, ਸੁਹਾਗ ਕਿਸੇ ਦਾ ਲੁਟਿਆ।

ਮਾਪਿਆਂ ਬਾਝੋਂ ਪੁੱਤਰ ਕਿਧਰੇ, ਰੁਲਦੇ ਵਾਂਗ ਯਤੀਮਾਂ।
ਉਮਰਾਂ ਭਰ ਦੇ ਫੋੜੇ ਲੱਗੇ, ਦਾਰੂ ਨਹੀਂ ਹਕੀਮਾਂ।

ਸੱਚ ਧਰਮ ਕਰ ਲਿਆ ਕਿਨਾਰੇ, ਕੂੜ ਹਨੇਰਾ ਛਾਇਆ।
ਏਡੇ ਕਹਿਰ ਵੇਖ ਕੇ ਸਿੰਘਾ! ਤੈਂ ਕੀ ਦਰਦ ਨਾ ਆਇਆ?

ਸਿੰਘਾ! ਤੇਰੇ ਨਾਵੇਂ ਸਤਿਗੁਰ, ਧਰਮ ਲਈ ਆਪਾ ਲਾਇਆ।
ਕਲਗੀਧਰ ਸਰਬੰਸ ਵਾਰਿਆ, ਮੱਥੇ ਵੱਟ ਨਾ ਪਾਇਆ।

ਸਿੱਖੀ ਖੰਡੇਧਾਰ ਦਾ ਮਾਰਗ, ਧਰਮ ਲਈ ਮਰਨਾ ਦੱਸੇ।
ਹਰ ਔਕੜ ਤੇ ਮੁਸ਼ਕਿਲ ਤਾਈਂ, ਹੱਸ ਹੱਸ ਜਰਨਾ ਦੱਸੇ।

ਖਾਲਸਾ ਤਾਂ ਹੈ ਫੌਜ ਅਕਾਲੀ, ਜ਼ੁਲਮਤ ਨੂੰ ਵੰਗਾਰੇ।
ਬਾਲ, ਬਿਰਧ, ਪਰਦੇਸੀ ਤਾਈਂ, ਸੁਪਨੇ ਵਿਚ ਨਾ ਮਾਰੇ।

ਖਾਲਸਾ ਭਰਮ-ਭੇਖ ਤੋਂ ਨਿਆਰਾ, ਸੱਚਾ ਸੁਚਾ ਹਿਰਦਾ।
ਹਾਂ, ਮਾਨਵਤਾ ਦਾ ਖੂਨ ਜੋ ਕਰਦੇ, ਨਾਲ ਉਨ੍ਹਾਂ ਦੇ ਭਿੜਦਾ।

ਨਾ ਇਸ ਰਾਜ ਭਾਗ ਦੀ ਇੱਛਾ, ਨਾ ਕੋਈ ਝੂਠੇ ਦਾਹਵੇ।
ਮਾਨਵਤਾ ਦਾ ਮੀਤ ਖਾਲਸਾ, ਭਲਾ ਸਭਸ ਦਾ ਚਾਹਵੇ।

ਅਰਜ਼ੀ ਪ੍ਰੀਤਮ! ਮਿਹਰ ਉਪਾਵਹੁ, ਜਗਤ ਜਲੰਦਾ ਠਾਰੋ।
ਆਪੋ ਵਿਚਲਾ ਵੈਰ ਜੋ ਕੀਨਾ, ਮੂਲੋਂ ਮੁਢੋਂ ਸਾੜੋ।

ਮਾਰੋ ਕੁਮਤਿ, ਬਿਮਲ ਮੱਤ ਬਖਸ਼ੋ, ਵਾਲੀ-ਦੋ-ਜਹਾਨਾਂ।
ਨਾ ਕੋਈ ਵੈਰੀ ਦੁਸ਼ਮਣ ਦਿੱਸੇ, ਨਾ ਦਿੱਸੇ ਬੇਗਾਨਾ।

ਜਾਤੀਵਾਦ ਤੇ ਵੱਖਵਾਦ ਦੇ, ਬੋਲ ਕੋਈ ਨਾ ਬੋਲੇ।
ਜਿਥੇ ਇਕ ਦਾ ਵਗੇ ਪਸੀਨਾ, ਖੂਨ ਦੂਜਾ ਡੋਹਲੇ।

ਗੀਤਾ, ਗ੍ਰੰਥ, ਕੁਰਾਨ ਦੀ ਸਿਖਿਆ, ਕੁੱਲ ਮਨੁੱਖਤਾ ਧਾਰੇ।
ਕੁਦਰਤ ਦੇ ਬੰਦੇ ਸਭ ਲੱਗਣ, ਜੀ ਜਾਨ ਤੋਂ ਪਿਆਰੇ।

ਨਫਰਤ, ਗਫਲਤ, ਮੋਹ ਮਾਰੀ, ਆਪੋ ਧਾਪੀ ਨੱਸੇ।
ਸਾਰੀ ਸ੍ਰਿਸ਼ਟਿ ਮਾਲਕਾ ਤੇਰੀ, ਸਦ ਸੁਖਾਂ ਵੀ ਵਸੇ।

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਸਤੰਬਰ ੧੯੯੭ ਅੰਕ ਦੇਖੋ)

**੧੫ ਅਕਤੂਬਰ ੧੯੭੯, ਐਤਵਾਰ**
**ਨਵੀਂ ਦਿੱਲੀ**



ਸਤਿਗੁਰੂ ਜਗਜੀਤ ਸਿੰਘ ਜੀ

### ਵਾਜਪਾਈ ਦੀ ਸਹੀ ਗੱਲ

ਸਤਿਗੁਰੂ ਜੀ ਨੇ ਪਰਸੋਂ ਕਮਾਨੀ ਆਡੀਟੋਰੀਅਮ ਵਿਚ ਹੋਈ ਸ੍ਰੀ ਅਟਲ ਬਿਹਾਰੀ ਬਾਜਪਾਈ ਦੀ ਮਿਲਣੀ ਦੀ ਗੱਲ ਸੁਣਾਈ : ਜਦੋਂ ਹਰਵਿੰਦਰ ਸਿੰਘ ਨੇ ਬਾਜਪਾਈ ਨਾਲ ਉਸਤਾਦ ਸਲਾਮਤਅਲੀਆਂ ਨੂੰ ਭਾਰਤ,ਸਾਡੀ ਸੰਗੀਤ ਕਾਨਫਰੰਸ ਤੇ ਆਉਣ ਲਈ ਪਾਕਿਸਤਾਨ ਵਲੋਂ ਮਨਜ਼ੂਰੀ ਨਾ ਮਿਲਣ ਬਾਰੇ ਗੱਲ ਚਲਾਈ ਤਾਂ ਬਾਜਪਾਈ ਜੀ ਨੇ 'ਕੋਸ਼ਸ਼ ਕਰੀ ਚਲਣ' ਲਈ ਆਖਿਆ। ਮੈਂ ਕੋਲੋਂ ਹਸਦੇ ਹਸਦੇ ਕਹਿ ਦਿਤਾ, ਕੋਸ਼ਸ਼ ਕਰੀ ਜਾਈਏ ਤਾਂ ਹਕੂਮਤ ਤੇ ਕਬਜ਼ਾ ਕਰ ਹੀ ਲਈ ਦਾ ਹੈ। ਬਾਜਪਾਈ ਜੀ ਨੇ ਸਹੀ ਉਤਰ ਦਿਤਾ ਕਿ ਬਿਨਾ ਲੰਗ ਲਕੋਤ ਤੋਂ ਹਕੂਮਤ ਤੇ ਕਬਜ਼ਾ ਤਾਂ ਕਰ ਲਿਆ ਹੈ ਪਰ ਅਜੇ ਸੰਭਾਲਿਆ ਨਹੀਂ ਜਾ ਰਿਹਾ।

### ਤਰਬ-ਤਬਲਾ

੯ ਵਜ ਚੁਕੇ ਸਨ ਰਾਤ ਦੇ। ਅਵਤਾਰ ਸਿੰਘ ਅਮ੍ਰਿਤਸਰੀ ਪਹੁੰਚ ਗਿਆ। ਸਤਿਗੁਰੂ ਜੀ ਨੇ ਨਵਾਂ ਸਜ਼ਿਆ ਦਿਲਰੁਬਾ ਸੁਰ ਕਰਦਿਆਂ ਕਿਹਾ : ਪਤਾ ਨਹੀਂ ਮੇਰਾ ਦਿਲਰੁਬਾ ਛੇਤੀ ਸੁਰ ਹੋ ਜਾਂਦਾ ਹੈ ਜਾਂ ਮੈਂ ਹੀ ਇਸ ਨੂੰ ਛੇਤੀ ਸੁਰ ਕਰ ਲੈਂਦਾ ਹਾਂ। ਤਿੰਨ ਮਿੰਟ ਦੇ ਅੰਦਰ ਅੰਦਰ ਨਵਾਂ ਸਜ਼ਿਆ ਸਾਜ਼ ਸੁਰ ਹੋ ਕੇ ਤਿਆਰ ਸੀ। ਬਸ ਫਿਰ ਸਤਿਗੁਰੂ ਜੀ ਤਰਬਾਂ ਨਾਲ ਕਲੋਲ ਕਰਨ ਲਗੇ ਤੇ ਤਬਲੇ ਨਾਲ ਅਵਤਾਰ ਸਿੰਘ।

ਸਤਿਗੁਰੂ ਜੀ ਲੇਅ-ਤਾਲ ਦੇ ਏਨੇ ਪਕੇ ਹਨ ਕਿ ਜਿਥੋਂ ਚਾਹੁਣ ਤੇ ਜਦੋਂ ਚਾਹੁਣ ਤਿਹਾਈਆਂ ਲਗਾ ਸਕਦੇ ਹਨ। ਹੋਰ ਤਾਂ ਹੋਰ ਸੰਗੀਤ ਨੇ ਐਸੀ ਹੈਰਤ ਚਾੜ੍ਹ ਵਿਖਾਈ ਹੈ ਕਿ ਜਿਥੇ ਮਲਵਈ ਜੱਟਾਂ ਦਾ ਪੁੱਤਰ ਚਜੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਹਲਾ, ਜੋ ਰਾਗ-ਬੇਰਾਗ ਬਾਰੇ ਕੁਝ ਨਹੀਂ ਜਾਣਦਾ, ਕਿਸੇ ਵੀ ਤਾਰ ਲਈ ਪੋਟਿਆਂ ਤੇ ਉਂਗਲੀਆਂ ਟਿਕਾਣੀਆਂ ਸ਼ੁਰੂ ਕਰ ਦੇਵੇਗਾ ਤੇ ਸਮ ਤੇ ਆਕੇ ਦੱਸ ਦੇਵੇਗਾ ਕੇਨੀਆਂ ਮਾਤ੍ਰਾ ਦਾ ਤਾਲ ਹੈ। ਉਸ ਦਿਨ ਸੱਤ ਮਾਤਰਾਂ ਦੇ ਤਾਲ ਨੂੰ ਠੀਕ ਤਰ੍ਹਾਂ ਜੱਜ ਕਰਕੇ ਪੂਰਬੇ ਨੇ ਹੈਰਾਨ ਕਰ ਦਿਤਾ ਸੀ।

### ਵਰਲਡ ਇਟਰਨਲ ਪੀਸ ਕਾਨਫਰੰਸ,

ਜਦੋਂ ਕੰਨਾਂ ਵਿਚਦੀਂ ਸਤਿਗੁਰੂ ਜੀ ਦੁਆਰਾ ਤਰਬ ਸੰਗੀਤ ਦੀਆਂ ਧੁਨਾਂ ਹਿਰਦਿਆਂ ਵਿਚ ਉਤਰ ਰਹੀਆਂ ਸਨ ਓਦੋਂ ਸੇਠ ਤਰਲੋਕ ਸਿੰਘ ਜੀ ਨੇ ਬਾਈਲੇਂਡ ਦੇ ਇਕ ਧਾਰਮਿਕ ਵਿਅਕਤੀ ਡਾ: ਸੁਵਾਟ ਕੰਸੇਕਿਟੀ ਵਾਰ ਦੇ ਛਪਵਾਏ ਹੋਏ ਅਤੀ ਸੁੰਦਰ ਸੋਵੀਨਰ ਵੰਡੇ, ਜਿਨ੍ਹਾਂ ਦਾ ਅੰਗਰੇਜ਼ੀ ਵਿਚ ਨਾਮ ਹੈ "ਵਰਲਡ ਇਟਰਨਲ ਪੀਸ ਕਾਨਫਰੰਸ", (ਵਿਸ਼ਵ ਸਦੀਵੀ ਸ਼ਾਂਤੀ ਸਮੇਲਨ)। ਇਹ ਰੰਗੀਨ ਅਤੇ ਸੁੰਦਰ ਤਸਵੀਰਾਂ ਨਾਲ ਸੁਸਜਿਤ ਅਨੂਪਮ ਕਿਰਤ ਹੈ। ਸਤਿਗੁਰੂ ਜੀ ਬਾਰੇ ਲਿਖਦਿਆਂ ਉਸ ਕਿਹਾ ਹੈ ਇਹ "ਡਿਸਟਿੰਗੁਇਸ਼ ਐਡਵਾਈਜ਼ਰ" ਹਨ ਅਰਥਾਤ ਵਸ਼ਿਸ਼ਟ ਸਲਾਹਕਾਰ! ਸ੍ਰੀ ਸਤਿਗੁਰੂ ਜੀ ਇਸਦੀ ਸਬੰਧਤ ਕਮੇਟੀ ਵਿਚ ਸਨਮਾਨਤ ਹਨ।

੪੪ ਸਫਿਆਂ ਦੀ ਇਸ ਤੂੰ ਰੰਗੀਆਂ ਤਸਵੀਰਾਂ ਵਾਲੀ ਪੁਸਤਕਾਂ ਵਿਚ ਸ੍ਰੀ ਸਤਿਗੁਰੂ ਜੀ ਨਾਲ ਸੰਬੰਧਤ ੫ ਫੋਟੋ ਹਨ

ਜਿਨਾਂ ਵਿਚ ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਦੀ ਮਿਲਣੀ ਦੇ ਚਿਤ੍ਰ ਹਨ। ਸਠ ਤ੍ਰਲੋਕ ਸਿੰਘ ਅਤੇ ਇਕ ਹੋਰ ਨਾਮਧਾਰੀ ਨਾਲ ਸੰਬੰਧਤ ਵੀ ਦੋ ਫੋਟੋ ਹਨ।

੮-੧੦ ਸਾਮੀਂ, ਸਤਿਗੁਰੂ ਜੀ ਨੇ ਦਿਲਰੁਬਾ ਛੱਡ ਏਥੇ ਬਚਿਆਂ ਨੂੰ ਡਾਕਟਰ ਸੁਚਾਟ ਦੇ ਬਾਰੇ ਉੱਚਾ ਦੀ ਵੇਰਵੇ ਸਹਿਤ ਗਾਥਾ ਸੁਣਾਈ, ਜਿਹੜਾ ਥਾਈਲੈਂਡ ਦੇ ਸ਼ਾਹੀ ਪਰਵਾਰ ਚੋਂ ਜਨਮ ਲੈ, ਭਜਨ ਭਗਤੀ ਨਾਲ ਵਾਬਸਤਾ ਹੋ, ਇਕ ਦੇਸ਼ ਤੋਂ ਦੂਜੇ ਦੇਸ਼ ਵਿਚ, ਵਖ ਵਖ ਪੱਧਰ ਦੀਆਂ ਉਚ ਹਸਤੀਆਂ ਨੂੰ ਮਿਲਦਾ, ਮਿੱਤਰ ਬਣਾਂਦਾ ਵਿਸ਼ਵ ਵਿਚ ਸਦੀਵੀ ਸ਼ਾਂਤੀ ਦਾ ਜੁਗ ਲਿਆਉਣ ਲਈ ਬੜੀ ਲਗਨ ਨਾਲ ਸੰਘਰਸ਼ ਕਰ ਰਿਹਾ ਹੈ।

ਕਲ੍ਹ ਸਵੇਰੇ ਅਸੀਂ ਕੁਛ ਲੋਕ ਸ੍ਰੀ ਸਤਿਗੁਰੂ ਜੀ ਦੀ ਰਾਖਿਆ ਵਿਚ ਵਿਸ਼ਵ ਸ਼ਾਂਤੀ ਦੀ ਇਸ ਕਾਨਫਰੰਸ ਵਿਚ ਸ਼ਾਮਲ ਹੋਣ ਵਾਸਤੇ ਥਾਈਲੈਂਡ ਜਾ ਰਹੇ ਹਾਂ। ਡਾ: ਸੁਚਾਟ ਬੈਂਕਾਕ ਤੋਂ ੧੦੦ ਕਿਲੋਮੀਟਰ ਹਟਵਾਂ, ਇਕ ਪਹਾੜੀ ਦੀ ਗੋਦ ਵਿਚ ਇਕ ਵੈਜੀਟੇਰੀਅਨ ਕਾਲੋਨੀ ਅਰਥਾਤ ਸ਼ਾਕਾਹਾਰੀ ਬਸੇਬਾ ਉਸਾਰ ਰਹੇ ਹਨ। ਸਤਿਗੁਰੂ ਜੀ ਨੇ ਇਸ ਬਾਰੇ ਦਸਿਆ :

ਡਾ: ਸੁਚਾਟ ਨੇ ਸਾਨੂੰ (ਨਾਮਧਾਰੀਆਂ ਨੂੰ) ਵੀ ਜ਼ੋਰ ਦਿਤਾ ਹੈ ਕਿ ਅਸੀਂ ਇਸ ਵੈਜੀਟੇਰੀਅਨ ਕਾਲੋਨੀ ਵਿਚ ਆਪਣੀ ਜਗਾਹ ਬਣਾਈਏ।

## ਹਰਭਜਨ ਸਿੰਘ ਨੂੰ ਉਸਤਾਦੀ

ਏਥੇ ਬੈਠਿਆਂ ਹੀ ਸਤਿਗੁਰੂ ਜੀ ਨੇ ਸ੍ਰੀ ਹਰਭਜਨ ਸਿੰਘ ਸਿਤਾਰ (ਕੁਲਦੀਪ ਸਿੰਘ ਦੇ ਸਾਥੀ) ਨੂੰ ਆਗਿਆ ਕੀਤੀ : ਮੈਂ ਮਹਿੰਦਰ ਸਿੰਘ (ਪ੍ਰਸਿੱਧ ਠੁਮਰੀ ਗਾਇਕ, ਅੰਮ੍ਰਿਤਸਰ) ਨੂੰ ਅਵਤਾਰ ਸਿੰਘ (ਤਬਲਾ) ਨਾਲ ਬੈਠਕੇ ਪੱਕੀ ਕੀਤੀ ਹੈ ਕਿ ਉਹ ਮਹੀਨੇ ਦੇ ਪਹਿਲੇ ਦੋ ਹਫਤੇ ਸ੍ਰੀ ਭੈਣੀ ਸਾਹਿਬ ਜਾਕੇ ਬੱਚਿਆਂ ਨੂੰ ਰਾਗ ਸਿਖਾਇਆ ਕਰੇ। ਤੀਜਾ ਹਫਤਾ ਮੰਡੀ (ਹਿਮਾਚਲ) ਵਿਚ ਲਗਾਏ ਤੇ ਚੌਥਾ ਹਫਤਾ ਨਿੱਜੀ ਵਰਤੋਂ ਲਈ ਅੰਮ੍ਰਿਤਸਰ ਰਹੇ। ਤੇਰੇ ਲਈ ਇਹ ਹੈ ਕਿ ਤੂੰ ਪਹਿਲਾ ਹਫਤਾ ਛੁਟੀ, ਦੂਜੇ ਦੋ ਹਫਤੇ ਭੈਣੀ ਸਾਹਿਬ ਅਤੇ ਚੌਥਾ ਹਫਤਾ ਮੰਡੀ (ਹਿ: ਪ੍ਰ:) ਵਿਚ ਬੱਚਿਆਂ ਨੂੰ ਰਾਗ ਸਿਖਾਇਆ ਕਰ।

ਹਰਭਜਨ ਸਿੰਘ ਨੇ ਹੱਥ ਜੋੜ ਕੇ 'ਸਤਿ ਬਚਨ ਜੀ' ਆਖਿਆ।

## ਪੱਤਰ ਪਾਠ

ਥੋੜੇ ਚਿਰ ਪਿਛੋਂ ਸਤਿਗੁਰੂ ਜੀ ਦਾ ਨਿਜੀ ਸਕੱਤਰ ਆਇਆ। ਹੱਥ ਜੋੜ ਬੇਨਤੀ ਕੀਤੀ : ਜੇ ਵਕਤ ਕੱਢ ਸਕੋ ਤਾਂ ਮੈਂ ਡਾਕ ਵਖਾ ਲਵਾਂ ?

"ਇਹ ਤਾਂ ਭੈਣੀ ਸਾਹਿਬ ਵਖਾ ਲੈਣੀ ਸੀ" ਸਤਿਗੁਰੂ ਜੀ ਬਚਨ ਕੀਤਾ, "ਪਰ ਹੁਣ ਤੂੰ ਲੈ ਆਂਦੀ ਹੈ ਤਾਂ ਵੇਖਾਂਗਾ!" ਅਤੇ ਫਿਰ ਥੱਬਾ ਸਾਰੀਆਂ ਚਿੱਠੀਆਂ ਸਤਿਗੁਰੂ ਜੀ ਅਗੇ ਸਤਿਮਰ ਰਖ ਦਿਤੀਆਂ ਗਈਆਂ। ਸੱਚੇ ਪਾਤਸ਼ਾਹ ਡਾਕ ਸੁਣਨ ਤੇ ਵੇਖਣ ਲਗੇ। ਤਰਸੇਮ ਸਿੰਘ, ਬਹੁਤ ਸਾਰੀਆਂ ਚਿੱਠੀਆਂ ਦਾ ਸੰਖੇਪ, ਜੁ ਇਕ ਛੋਟੀ ਕਾਪੀ ਤੇ ਲਿਖਿਆ ਹੋਇਆ ਸੀ, ਸੁਣਾਕੇ ਸਤਿਗੁਰੂ ਜੀ ਦੇ ਵਿਚਾਰ ਨੋਟ ਕਰਦਾ ਰਿਹਾ ਕਿ ਕਿਸੇ ਨੂੰ ਕੀ ਉਤਰ ਦੇਣਾ ਹੈ।

ਪੱਤਰ ਵੇਖਦਿਆਂ ਇਕ ਚਿੱਠੀ ਸਤਿਗੁਰੂ ਜੀ ਨੇ ਸਾਡੇ ਨਾਲ ਸਾਂਝੀ ਕੀਤੀ। ਇਹ ਸਤਿਗੁਰੂ ਜੀ ਦੇ ਪ੍ਰਥਮ ਸਕੱਤਰ ਸ: ਗੁਰਦੇਵ ਸਿੰਘ ਰਾਮਪੁਰ ਦਾ ਦਾਮਾਦ ਜੀ ਸੀ। ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਉਸਨੂੰ ਗੁਰੂ ਘਰ ਨਾਲ ਪ੍ਰੇਮ ਹੈ। ਕੈਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਨੇ ਟੋਰਾਂਟੋ ਵਿਚ ਉਸਨੂੰ ਨੌਕਰੀ ਲੁਆ ਦਿਤੀ ਹੈ। ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਸਤਿਗੁਰਾਂ ਦੀ ਕਿਰਪਾ ਹੈ ਕਿ ਲੜਕੇ ਨੇ ਸਿੱਖੀ ਵਾਲਾ ਪਾਸਾ ਘੁੱਟ ਕੇ ਫੜਿਆ ਹੋਇਆ ਹੈ। ਉਹ ਨਹੀਂ ਚਾਹੁੰਦਾ ਕਿ ਉਸਦੇ ਪਰਵਾਰ ਮੈਂਬਰ ਕਿਸੇ ਗਲਤ ਸੰਗਤ ਦਾ ਸ਼ਿਕਾਰ ਹੋਣ। ਇਸ ਤੋਂ ਹੋਰ ਵੀ ਚੰਗੇ ਨਤੀਜਿਆਂ ਦੀ ਆਸ ਕੀਤੀ ਜਾ ਸਕਦੀ ਹੈ।

## ਪੰਜ ਮਿੰਟ ਵੀ ਨਹੀਂ

ਸਤਿਗੁਰੂ ਜੀ ਨੇ ਜਦੋਂ ਚਿੱਠੀਆਂ ਦੇ ਉਤਰ ਨੋਟ ਕਰਵਾ ਲਏ ਉਦੋਂ ਰਾਤ ਦੇ ੯ ਵਜ ਚੁਕੇ ਸਨ। ਉਠਕੇ ਅਪਣੇ ਆਰਾਮ ਕਮਰੇ ਨੂੰ ਤੁਰਨ ਲਗੇ ਤਾਂ ਗੈਲਰੀ ਤਕ ਪਹੁੰਚਦਿਆਂ ਸ: ਹੰਸਪਾਲ ਨੇ ਆਣ ਅਰਜ਼ ਕੀਤੀ : ਪੰਜ ਮਿੰਟ ਦੀ ਦਿਆਲ। ਕੁਛ ਜ਼ਰੂਰੀ ਪੱਤਰਾਂ ਬਾਰੇ ਅਰਜ਼ ਕਰਨੀ ਹੈ। ਸਤਿਗੁਰਾਂ ਬਚਨ ਕੀਤਾ : ਹੁਣ ਨਹੀਂ ਮਨ ਮੰਨਦਾ। ਇਹਨਾਂ ਪੰਜਾਂ ਮਿੰਟਾਂ ਵਿਚ ਮੈਂ ਇਕ ਮਿੰਟ ਵੀ ਧਿਆਨ ਨਾਲ ਨਹੀਂ ਸੁਣ ਸਕਣਾ। ਮੇਰਾ ਜੀ ਨਹੀਂ ਕਰਦਾ। ਇਹ ਕਹਿਕੇ ਆਪ ਆਪਣੇ ਆਰਾਮ ਕਮਰੇ ਵਿਚ ਚਲੇ ਗਏ।

## ਆਨੰਦ ਦੀ ਪਰੇਸ਼ਾਨੀ

ਨਾਮਧਾਰੀ ਸਮਾਜ ਵਿਚੋਂ, ਲੰਬੀ ਦੇ ਸਿਰਾਂ ਮਿਲਕੇ ਘਰੇ ਹੀ ਫੇਰੇ ਕਰਨ ਦੀ ਵਿਉਂਤ ਬਣਾਈ ਫਿਰਦੀਆਂ ਸਨ। ਇਸ ਬਾਰੇ ਅੱਧੀ ਦਰਜਨ ਵਿਅਕਤੀਆਂ ਨਾਲ ਸੰਤ ਰਤਨ ਸਿੰਘ ਬਾਂਦਰਾਂ ਦੀ ਖੂਹੀ ਵਾਲਾ ਆਣ ਪਹੁੰਚਾ। ਉਹ ਆਨੰਦ ਕਰਨ ਵਾਲਿਆਂ ਨੂੰ ਕੁਛ ਮੰਨ ਮਨੌਤੀ ਕਰਵਾਕੇ ਜਾ ਦਬਾਅ ਪਾਕੇ ਨਾਲ ਲਿਆਇਆ ਸੀ। ਹੁਣ ਇਹ ਸਾਰੇ ਸੱਜਣ ਸ: ਹੰਸਪਾਲ ਨੂੰ ਜਾ ਮਿਲੇ ਤੇ ਅੱਧਾ ਪੌਣਾ ਘੰਟਾ ਖਲੇ ਖਲੋਤੇ ਹੀ ਵਿਚਾਰ ਵਟਾਂਦਰਾ ਕਰਦੇ ਰਹੇ।

ਮੈਂ ਹਾਂ ਕਾਫੀ ਰਾਤ ਗਈ ਜਾਣ, ਨੇੜੇ ਪਈਆਂ

ਕੁਰਸੀਆਂ ਤੇ ਬੈਠ ਕੇ ਊਂਘਣ ਲਗਾ। ਦੂਜ ਹੰਸਪਾਲ ਨੇ ਕਾਰਜ ਕੁਸ਼ਲਤਾ ਨਾਲ ਤਿੰਨਾਂ ਧਿਰਾਂ ਨਾਲ ਨਜਿੱਠਣਾ ਸੀ।

ਕੱਲ ਨੂੰ ਅਸਾਂ ਥਾਈਲੈਂਡ ਦੀ ਰਾਜਧਾਨੀ ਬੈਂਕਾਕ ਵਿਚ ਹੋਣਾ ਹੈ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪੰਜਵਾਂ ਥਾਈਲੈਂਡ ਦੌਰਾ

### ੧੬ ਅਕਤੂਬਰ ੧੯੭੮, ਸੋਮਵਾਰ
### ਬੈਂਕਾਕ (ਥਾਈਲੈਂਡ)

**ਪ੍ਰਸਥਾਨ**

ਦਿੱਲੀਓਂ, ਨਿਸਚਿਤ ਪ੍ਰੋਗਰਾਮ ਅਨੁਸਾਰ ਸਵੇਰੇ ੬.੧੫ ਵਜੇ ਬੈਂਕਾਕ ਵਾਸਤੇ ਵਿਮਾਨ ਚੱਲਣਾ ਸੀ, ਪ੍ਰੰਤੂ ਇਹ ਪਿਛਲੇ ਸਫ਼ਰ ਵਿਚ ਹੀ ਡੇਢ ਘੰਟਾ ਲੇਟ ਹੋ ਗਿਆ। ਹੰਸਪਾਲ ਹੁਰਾਂ ਵਲ ਗਿਆਂ ਪਤਾ ਲਗਾ ਕੁਲਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਵਲੋਂ ਫੋਨ ਆਇਆ ਹੈ: ਜਹਾਜ਼ ਦੋ ਘੰਟੇ ਲੇਟ ਚਲੇਗਾ।

ਅਸੀਂ ੧-੬ ਥੀ ਪ੍ਰਸਾ ਰੱਡ ਪੁਜੇ। ਸਤਿਗੁਰੂ ਜੀ ਤਾਂ ਅਪਣੇ ਭਜਨ-ਪਾਠ ਵਿਚ ਮਗਨ ਸਨ। ਸਾਧ ਸੰਗਤ ਕਾਫ਼ੀ ਇਕੱਤਰ ਹੋ ਚੁਕੀ ਸੀ। ਸੇਠ ਤ੍ਰਿਲੋਕ ਸਿੰਘ ਜੀ ਨੇ ਦੱਸਿਆ ਕਿ ਉਹ ਦੋ ਦਿਨ ਲੇਟ ਬੈਂਕਾਕ ਪੁਜਣਗੇ। ਸਾਧ ਸੰਗਤ ਨੇ ਭਰਪੂਰ ਸ਼ਰਧਾ ਨਾਲ ਸਤਿਗੁਰੂ ਜੀ ਨੂੰ ਵਿਦਾਇਗੀ ਦਿਤੀ।

ਪਾਲਮ ਏਅਰ ਪੋਰਟ ਤੇ ਪਾਸਪੋਰਟ ਅਤੇ ਸਾਮਾਨ ਆਦਿ ਦੀ ਤੋਲ ਤੁਲਾਈ ਦੇ ਝੰਜਟ ਤਾਂ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਅਤੇ ਸ: ਸੁਰਿੰਦਰ ਸਿੰਘ ਮਨਚੰਦਾ ਨੇ ਮੁਕਾਏ। ਜਹਾਜ਼ ਦੇ ਕਪਤਾਨ ਨੇ ਆ ਕਾਹਲ ਪਾਈ ਕਿ ਅਸੀਂ ਛੇਤੀ ਹੀ ਜਹਾਜ਼ ਵੱਲ ਜਾਈਏ। ਦਸਤਾਵੇਜ਼ਾਂ ਦੀ ਚੈਕਿੰਗ, ਹਥਲੇ ਥੈਲਿਆਂ ਦੀ ਘੋਖਵੀਂ ਪੜਚੋਲ, ਹੱਥ ਫੇਰਵੀਂ ਨਿਜੀ ਤਲਾਸ਼ੀ ਲੈਕੇ ਸਾਨੂੰ ਜਹਾਜ਼ ਤੇ ਜਾਣ ਲਈ ਵਿਦਾ ਕੀਤਾ ਗਿਆ।

ਜਾ ਰਹੇ ਹਨ: ਸ੍ਰੀ ਸਤਿਗੁਰੂ ਜੀ, ਮਾਤਾ ਜੀ, ਸੰਤ ਪੂਰਥਾ, ਸ: ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ।

ਜਰਮਨ ਦੇ 'ਲੁਫਥੰਸਾ' ਡੀ ਸੀ-੧੦ ਵਿਚ ੮ ਵਜੇ ਜਾ ਸਵਾਰ ਹੋਏ। ਪੰਦਰਾਂ ਮਿੰਟ ਬਾਅਦ ਉਡਾਣ ਜਾਰੀ ਹੋ ਗਈ।

**ਉਡਾਣ**

ਲੁਫਥੰਸਾ ਏਅਰ ਲਾਈਨ (ਜਰਮਨੀ) ਦੇ ਮਕਡਾਨਲ ਡਗਲਸ ਡੀ.ਸੀ. ੧੦ ਦੀ ਜਾਣਕਾਰੀ ਉਹਨਾਂ ਦੇ ਕਾਰਡ ਤੋਂ ਇਸ ਪਰਕਾਰ ਮਿਲੀ ਹੈ: ਜਹਾਜ਼ ਦੀ ਲੰਬਾਈ ੧੮੧ ਫੁਟ ੪ ਇੰਚ। ਖੰਭ ਫੈਲਾਅ (ਵਿੰਗ ਸਪੈਨ) ੧੬੫ ਫੁਟ ੩ ਇੰਚ। ਉਚਾਈ ੫੮ ਫੁਟ ੧ ਇੰਚ। ਕੈਬਿਨ ਦੀ ਵੱਧ ਤੋਂ ਵੱਧ ਚੁੜਾਈ ੧੯ ਫੁਟ। ਰਫ਼ਤਾਰ ੫੭੮ ਮੀਲ ਪ੍ਰਤੀ ਘੰਟਾ। ਉਡਾਣ ਦੀ ਵੱਧ ਤੋਂ ਵੱਧ ਉਚਾਈ ੪੨,੦੦੦ ਫੁਟ, ਕੁਲ ਸਵਾਰੀਆਂ ੨੪੦।

ਦਿੱਲੀਓਂ ਵਿਦਾ ਹੁੰਦਿਆਂ ਜਹਾਜ਼ ਦੀ ਉਡਾਣ ਨਾਲ ਧਰਤੀ ਉਤੇ ਵੱਸੀ ਦੁਨੀਆਂ ਛੋਟੀਓਂ ਛੋਟੀ ਹੁੰਦੀ ਗਈ। ਨਿਰਧਾਰਿਤ ਉਚਾਈ ਤੇ ਜਾਕੇ ਹੇਠਲੇ ਨਦੀਆਂ ਨਾਲੇ ਵਲ ਖਾਂਦੀ ਸਪਣੀ ਵਰਗੇ ਦਿੱਸਣ ਲਗੇ। ਸ਼ਹਿਰ, ਸੜਕਾਂ, ਖੇਤਾਂ ਦਾ ਮਿਸ਼ਰਣ ਮਨਮੋਹਕ ਭਾਸਦਾ। ਦੂਰ ਦਿਸਹੱਦੇ ਤੇ ਚਿੱਟੇ ਬੱਦਲਾਂ ਦੇ ਕਿੰਗਰੇ ਸੁਨਹਿਰੀ ਭਾਅ ਨਾਲ ਚਮਕ ਰਹੇ ਸਨ। ਹਲਕੇ ਧੁੰਦ ਪਸਾਰ ਵਿਚ ਸਫ਼ੈਦ ਬੱਦਲਾਂ ਦੇ ਗੱਚੜੇ ਰੁਖਾਂ ਅਤੇ ਬੂਟਿਆਂ ਦੀ ਸ਼ਕਲ ਬਣਾਂਦੇ ਪਿਛੇ ਰਹੀ ਜਾਂਦੇ ਸਨ। ਉਪਰ ਆਪ੍ਰਿਵੀਂ ਨੀਲੱਤਣ ਹੇਠਾਂ ਧਰਤੀ ਦਾ ਫੈਲਾਵ, ਸਭ ਕੁਝ ਅੱਖਾਂ ਅਤੇ ਮਨ ਨੂੰ ਆਨੰਦ ਬਖਸ਼ ਰਿਹਾ ਸੀ।

ਆਗਰਾ, ਬਨਾਰਸ ਅਤੇ ਕਲਕੱਤਾ ਆਦਿ ਨਗਰਾਂ ਉਤਦੀ ਉਡਾਣ ਸੀ। ਜਮਨਾ ਅਤੇ ਗੰਗਾ ਨਦੀਆਂ ਦਾ ਗੁਲਾਬੀ ਪਾਣੀ ਦੂਰੋਂ ਹੀ ਹਰਿਆਲੀ ਦਯਾ ਦਾ ਸੰਕੇਤ ਕਰਦਾ। ਅਗੇ ਚਲਕੇ, ਅਸਮਾਨ ਵਿਚ ਬਦਲਦੀ ਛੱਬ ਚੀਨੀ ਆਰਟਿਸਟਾਂ ਦੇ ਸੰਕੇਤਾਂ ਵਰਗੇ ਹੋ ਗਏ। ਸਮੁੰਦਰ ਦੇ ਕਿਨਾਰੇ ਕੋਲ ਨਦੀਆਂ ਦੇ ਪਾਟ ਚੌੜੇ, ਭਰਪੂਰ ਪਾਣੀ ਵਾਲੇ, ਗੂੜ੍ਹੇ ਗੁਲਾਬੀ ਤੇ ਕਈ ਥਾਂ ਮਟਮੈਲੇ ਨਜ਼ਰ ਆ ਰਹੇ ਸਨ।

ਸਾਗਰ ਦਾ ਪਾਣੀ ਕੰਢਿਆਂ ਦੇ ਨਾਲ ਪੈਂਦੀਆਂ ਨਦੀਆਂ ਦਾ ਪ੍ਰਭਾਵ ਕਬੂਲ ਕਰ ਰਿਹਾ ਸੀ ਅਰਥਾਤ ਸਾਗਰ ਦਾ ਨੀਲਾ ਪਾਣੀ ਵੀ ਗੁਲਾਬੀ ਰੰਗਤ ਲੈ ਰਿਹਾ ਸੀ। ਦੂਰੋਂ ਦਿਸਦੇ ਥੋੜੇ ਸਮੇਂ ਦੇ ਸਮੁੰਦਰ ਨੂੰ ਵੱਖ ਵੱਖ ਪਾਣੀਆਂ ਵਿਚ ਵੰਡਿਆ ਜਾ ਸਕਦਾ ਸੀ—ਲਾਲ, ਨੀਲਾ ਤੇ ਹਰਾ ਪਾਣੀ।

ਸ੍ਰੀ ਸਤਿਗੁਰੂ ਜੀ ਫਸਟ ਕਲਾਸ ਵਿਚੋਂ ਉਠਕੇ ਇਕ ਵਾਰ ਮੇਰੀ ਤੇ ਪੂਰਥਾ ਦੀ ਸੁਧ ਲੈਣ ਆਏ। ਸਤਿਗੁਰੂ ਜੀ ਦੁਨਿਆਂ ਪ੍ਰਤੀ ਅਪਣੀ ਪਹੁੰਚ ਨੂੰ ਕਦੇ ਵੀ ਬੇਧਿਆਨਾ ਨਹੀਂ ਕਰਦੇ। ਮੁਬਾਰਕ ਹਨ ਅਜਿਹੇ ਸਮੇਂ ਸਿੱਖਾਂ ਦਾ ਮਨ ਮਾਣ-ਮਾਣ ਮਹਿਸੂਸ ਕਰਦਾ ਹੈ।

**ਥਾਈਲੈਂਡ ਪਹੁੰਚ**

੨੯੧੭ ਕਿਲੋਮੀਟਰ ਦਾ ਸਫ਼ਰ ਸਾਡੇ ਜਹਾਜ਼ ਨੇ ੩-੧/੨ ਘੰਟੇ ਵਿਚ ਖ਼ਤਮ ਕੀਤਾ। ਜਦੋਂ ਅਸੀਂ ਥਾਈਲੈਂਡ ਦੀ ਧਰਤੀ ਤੇ, ਬੈਂਕਾਕ ਦੀ ਏਅਰ ਪੋਰਟ ਡਾਨਮੋਂਗ ਤੇ ਉਤਰੇ, ਉਥੋਂ ਦੀਆਂ ਘੜੀਆਂ ਦੁਪਹਿਰ ਦਾ ੧.੨੦ ਦੱਸ ਰਹੀਆਂ ਸਨ। ਥਾਈਲੈਂਡ ਦਾ ਵਕਤ ਭਾਰਤ ਨਾਲੋਂ ਡੇਢ ਘੰਟਾ ਅੱਗੇ ਰਹਿੰਦਾ ਹੈ। ਏਥੇ ਸੂਰਜ ਸਾਥੋਂ ਅਗਾਉਂ

ਚੜ੍ਹਦਾ ਹੈ ।

ਥਾਈਲੈਂਡ ਦੀ ਧਰਤੀ ਪਾਣੀਆਂ ਦੇ ਪ੍ਰਕੋਪ ਅਧੀਨ ਸੀ । ਖੇਤ, ਸੜਕਾਂ ਜਿਥੋਂ ਤਕ ਨਜ਼ਰ ਜਾਂਦੀ ਜਲ ਮਗਨ ਸੀ ਜਿਵੇਂ ਮੀਂਹ ਜਾਂ ਸਮੁੰਦਰੀ ਹੜ੍ਹਾਂ ਨਾਲ ਥਾਈ ਦੇਸ਼ ਦੀ ਧਰਤੀ ਡੋਲਦੀ-ਡੋਲਦੀ ਹੋਵੇ ।

## ਏਅਰ ਪੋਰਟ ਤੇ

ਮੈਨੂੰ ਏਥੇ ਪਹਿਲੀ ਵੇਰੀ ਆਇਆਂ ੬ ਸਾਲ ਹੋ ਚੁਕੇ ਸਨ । ਉਦੋਂ ਬੈਂਕੋਕ ਦਾ ਹਵਾਈ ਅੱਡਾ ਨਵੀਨੀ-ਕਰਣ ਵਲ ਵਧ ਰਿਹਾ ਸੀ । ਉਦੋਂ ਮੇਰੇ ਤੇ ਏਅਰ ਪੋਰਟ ਦਾ ਕੋਈ ਚੰਗਾ ਪ੍ਰਭਾਵ ਨਹੀਂ ਸੀ ਪਿਆ । ਅੱਜ ਤਾਂ ਇਹ ਹਵਾਈ ਪੱਤਣ—ਏਅਰਪੋਰਟ—ਅਤੀ ਆਧੁਨਿਕ ਲਗਦਾ ਸੀ । ਖੁਲ੍ਹਾ ਚੌੜਾ ਕਸਟਮ ਹਾਲ, ਜਹਾਜ਼ੋਂ ਉਤਰਦੀਆਂ ਸਵਾਰੀਆਂ ਲਈ ਕਸਟਮ ਹਾਲ ਨੂੰ ਚੱਲਦੀਆਂ ਗਲੀਆਂ, ਰਫ਼ਤਾਰ ਸਿਸਟਮ, ਸਭ ਕੁਝ ਨਵਾਂ ਨਵਾਂ ਅਤੇ ਅਜੋਕੀ ਟਕਨੀਕ ਦਾ ਕ੍ਰਿਸ਼ਮਾ ।

ਇਕ ਇਸਤਰੀ ਪ੍ਰਤੀਨਿਧ ਨੇ ਅਗਵਾਈ ਕੀਤੀ ਤੇ ਉਹ ਸ੍ਰੀ ਸਤਿਗੁਰੂ ਜੀ ਅਤੇ ਮਾਤਾ ਜੀ ਨੂੰ ਉਥੇ ਲੈ ਗਈ ਜਿਥੇ ਬਹੁਤ ਸਾਰੇ ਥਾਈਲੈਂਡ ਨਿਵਾਸੀ ਨਾਮਧਾਰੀ ਸੁਆਗਤ ਸਤਿਕਾਰ ਲਈ ਇੰਤਜ਼ਾਰ ਕਰ ਰਹੇ ਸਨ ।

ਸੰਤ ਪੂਰਥ, ਮਨਚੰਦਾ ਅਤੇ ਮੈਂ ਜਹਾਜ਼ੋਂ ਉਤਰੇ ਸਾਮਾਨ ਦੀ ਸੰਭਾਲ ਤੇ ਲਦਵਾਈ ਲਈ ਲੱਗੇਜ ਬੈਲਟਾਂ ਵਲ ਹੋ ਗਏ ।

ਜਦੋਂ ਨੂੰ ਅਸੀਂ ਕਸਟਮ ਹਾਲ ਤੋਂ ਬਾਹਰ ਆਏ ਸੰਤ ਇਕਬਾਲ ਸਿੰਘ ਮਨਚੰਦਾ ਸਾਨੂੰ ਉਡੀਕ ਰਹੇ ਸਨ । ਸਵਰਗਵਾਸੀ ਮਿੱਤਰ ਸੇਠ ਸੁਹੇਲ ਸਿੰਘ ਦਾ ਸਪੁਤਰ ਸੇਠ ਬਹਾਦਰ ਸਿੰਘ ਅਤੇ ਜੁਨੀਕੇ ਵਾਲੇ ਸ: ਸੁਰਿੰਦਰ ਸਿੰਘ ਜੀ ਦਾ ਲੜਕਾ ਸ: ਮਨਜੀਤ ਸਿੰਘ ਸਾਡੀ ਅਗਵਾਨੀ ਅਤੇ ਸਾਮਾਨ ਸੰਭਾਲਣ ਲਈ ਗੱਡੀਆਂ ਲੈਕੇ ਆਏ ਹੋਏ ਸਨ ।

ਮੈਂ ਸੇਠ ਬਹਾਦਰ ਸਿੰਘ ਦੀ ਕਾਰ ਵਿਚ ਸਾਂ । ਪਿਛਲੀ ਸੀਟ ਤੇ ਦੋਵੇਂ ਮਨਚੰਦੇ ਸਨ, ਇਕ ਭਾਰਤੀ ਇਕ ਬੈਂਕੋਕੀ । ਸਤਿਗੁਰੂ ਜੀ ਦੇ ਸੁਆਗਤ ਬਾਰੇ ਬੈਂਕੋਕ ਦੇ ਮਨਚੰਦਾ ਜੀ ਨੇ ਇੰਜ ਦਸਿਆ ।

## ਸੁਆਗਤ ਸਤਿਗੁਰੂ ਜੀ ਦਾ

ਡਾ: ਸੁਚਾਟ ਕੋਸੋਲਕਿਟੀਵੋਂਗ, ਜਿਨ੍ਹਾਂ ਦੇ ਪ੍ਰੇਮ ਅਤੇ ਆਗ੍ਰਹਿ ਪੂਰਣ ਨਿਮੰਤ੍ਰਣ ਤੇ ਦਾਸਾਂ ਦੇ ਜਹਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਵਾਰ ਥਾਈਲੈਂਡ ਦੀ ਧਰਤੀਂ ਉਤੇ ਤੇ ਦਰਸ਼ਨ ਦੇ ਰਹੇ ਹਨ, ੧੨ ਵਜੇ ਦੁਪਹਿਰ ਦੇ ਹੀ ਸਾਧ ਸੰਗਤ ਵਿਚ ਸ਼ਾਮਲ ਹੋ ਸਕੇ ਪਾਤਸ਼ਾਹ ਜੀ ਦੀ ਬਾ-ਸਬਰ ਇੰਤਜ਼ਾਰ ਕਰ ਰਹੇ ਸਨ । ਉਹਨਾਂ ਨੂੰ ਪਤਾ ਨਹੀਂ ਸੀ ਕਿ ਪਲੇਨ ਦੋ ਘੰਟੇ ਲੇਟ ਆ ਰਿਹਾ ਹੈ । ਏਸੇ ਜਹਾਜ਼ ਨੇ ਅਗੇ ਹਾਂਗਕਾਂਗ ਜਾਣਾ ਸੀ । ਥਾਈਲੈਂਡ ਦਾ ਪਰਮ ਸਤਿਕਾਰ ਵਿਅਕਤੀ ਮਹਾ ਮਹਿਮ ਡਾ: ਸੁਚਾਟ ਏਨਾ ਸਮਾਂ ਸਾਧ ਸੰਗਤ ਵਿਚ ਹੀ ਘੁਲ ਮਿਲ ਕਿ ਸਾਧ ਸੰਗਤ ਨਾਲ ਹੀ ਏਅਰਪੋਰਟ ਡਾਨਮੋਂਗ ਤੇ ਪਧਾਰੇ । ੧੦੦ ਤੋਂ ਵਧ ਸਰੀਰ ੨੬ ਕਿਲੋਮੀਟਰ ਸ਼ਹਿਰੋਂ ਦੂਰ ਪੋਰਟ ਤੇ ਪਹੁੰਚੇ ।

ਸਭ ਤੋਂ ਪਹਿਲਾਂ ਮਹਾ ਮਹਿਮ ਡਾ: ਸੁਚਾਟ ਨੇ ਮੋਤੀਆ-ਫੁਲਾਂ ਦਾ ਭਾਰੀ ਭਰਕਮ ਤਾਜ਼ਾ ਹਾਰ ਪਹਿਨਾਅ ਕੇ ਸ੍ਰੀ ਹਜ਼ੂਰ ਦੇ ਸੁਆਗਤ ਦਾ ਆਰੰਭ ਕੀਤਾ । ਮਹਾ ਮਹਿਮ ਕੇਵਲ ਥਾਈ ਭਾਸ਼ਾ ਹੀ ਬੋਲਦੇ ਹਨ । ਗਦਗਦ ਕੰਠ, ਦਯਾ ਦਯਾ ਕਰਦੇ ਮੁਖ ਨੇ ਦੀਨ ਦਿਆਲ ਜੀ ਨੇ ਜੀਉ ਆਇਆਂ ਆਖਿਆ । ਬਾਅਦ ਵਿਚ ਪਦਵੀ ਅਤੇ ਆਯੂ ਅਨੁਸਾਰ ਸਾਧ ਸੰਗਤ ਵਿਚੋਂ ਚੋਣਵੇਂ ਵਿਅਕਤੀਆਂ ਨੇ ਸਤਿਗੁਰੂ ਜੀ ਨੂੰ ਸੁਆਗਤ ਹਾਰ ਪਹਿਨਾਏ ।

ਮਹਾ ਮਹਿਮ ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਪਰਸਪਰ ਪ੍ਰੇਮ ਭਰੀ ਬਾਤਚੀਤ ਕਰਦੇ ਰਹੇ । ਹਿਜ਼ ਐਕਸੀਲੈਂਸੀ ਨੇ ਵਿਨਿਮਰ ਤੇ ਸਤਿਕਾਰ ਕੁੱਪੀ ਆਵਾਜ਼ ਵਿਚ ਆਖਿਆ : ਸ੍ਰੀ ਸਤਿਗੁਰੂ ਜੀ, ਆਪ ਜੀ ਨੇ ਸਾਡੇ ਉਤੇ, ਸਾਡੇ ਦੇਸ਼ ਥਾਈਲੈਂਡ ਉਤੇ ਬੜੀ ਕਿਰਪਾ ਕੀਤੀ ਹੈ ਜੁ ਮੇਰੀ ਸਨਿਮਰ ਬੇਨਤੀ ਨੂੰ ਪਰਵਾਨ ਕਰਕੇ ਤਸ਼ੇ ਏਥੇ ਪਧਾਰੇ ਹੋ । ਅੱਜ ਸਾਡੇ ਜਿਹਾ ਕੌਣ ਵਡਭਾਗਾ ਹੈ ।

ਮਹਾ ਮਹਿਮ ਡਾ: ਸੁਚਾਟ ਜੀ ਨੇ ਟਰੈਫਿਕ ਪੁਲਿਸ ਦਾ ਪ੍ਰਬੰਧ ਕੀਤਾ ਹੋਇਆ ਸੀ । ਸੁਆਗਤ ਸਤਿਕਾਰ ਪਿਛੋਂ ਮਹਾਨ ਸ਼ਹਿਰ ਬੈਂਕੋਕ ਨੂੰ ਚਾਲੇ ਪਏ ਤਾਂ ਮੂਹਰੇ ਮੂਹਰੇ ਪੁਲਿਸ ਦੀ ਸਿਗਨਲ ਗੱਡੀ ਸੀ ਪਿਛੇ ਪਿਛੇ ੧੫-੨੦ ਕਾਰਾਂ ਦਾ ਕਾਫਲਾ । ਲਾਲ ਬੱਤੀਆਂ ਜਾਂ ਟਰੈਫਿਕ ਕਿਸੇ ਪਰਕਾਰ ਦਾ ਵਿਘਨ ਨਹੀਂ ਪਾ ਸਕੀ । ਜਲਦੀ ਹੀ ਡਾ: ਸੁਚਾਟ ਅਤੇ ਸਾਧ ਸੰਗਤ ਅਪਣੇ ਹਿਰਦੇ ਸਮਰਾਟ ਨੂੰ ਸੇਠ ਤ੍ਰਿਲੋਚ ਸਿੰਘ ਹੁਰਾਂ ਦੇ ਬੰਗਲੇ, ਬੈਂਕੋਕ ਦੀ ਪ੍ਰਸਿੱਧ ਤੇ ਮਹਾਨ ਸੜਕ ਸੁਖੁਮਵਿਟ ਤੇ ਸਤਿਕਾਰ ਪੂਰਬ ਲੈ ਆਏ ।

ਨਾਮਧਾਰੀ ਸੰਗਤ ਥਾਈਲੈਂਡ ਦੇ ਜੁਆਨ ਅਤੇ ਦਲੇਰ ਪ੍ਰਧਾਨ ਜਸਪਾਲ ਸਿੰਘ ਗੋਰੰਵਾੜਾ, ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਵਿਚਾਲੇ ਭਾਸ਼ਾ ਮਾਧਿਅਮ ਸਨ । ਇਹਨਾਂ ਦੁਆਰਾ ਹਿਜ਼ ਐਕਸੀਲੈਂਸੀ ਨੇ ਅਧੀਨਗੀ ਸਹਿਤ ਪ੍ਰਾਰਥਨਾ ਕਰਕੇ, ਹੋਰ ਕੰਮਾਂ ਲਈ ਆਗਿਆ ਲੈ ਲਈ ਤੇ ਇਸ ਇਕਰਾਰ ਤੇ ਸਤਿਗੁਰੂ ਜੀ ਵਲੋਂ ਫੇਰ ਮੋਹਰ ਲੁਆ ਲਈ ਕਿ ਕਲ੍ਹ (੧੨-੧੦-੭੯) ਸ਼ਾਮੀ ੫ ਵਜੇ ਸ੍ਰੀ ਸਤਿਗੁਰੂ ਜੀ ਥਾਈ ਟੀ.ਵੀ. ਸਟੂਡੀਓ ਵਿਚ ਦਰਸ਼ਨ ਦੇਣ ਦੀ ਕਿਰਪਾ ਕਰਨਗੇ । ਇਹ ਨਿਮੰਤ੍ਰਣ ਟੈਲੀਵੀਜ਼ਨ ਸਟੇਸ਼ਨ ਵਲੋਂ ਲੈਕੇ ਆਏ ਸਨ ।

(ਚਲਦਾ)

# ਤਿੰਨ ਗ਼ਜ਼ਲਾਂ

—ਮੁਰਸ਼ਦ ਬੁਟਰਵੀ—



## ਪਹਿਲੀ

ਕਰਤਾ ਪੁਰਖ ਮੁਰਾਰੀ ! ਰਾਮ
ਸੰਸਾਰੀ ਭੰਡਾਰੀ ! ਰਾਮ
ਨਿਰ ਆਕਾਰ ਕਿਤੇ ਸਾਕਾਰ
ਤੇਰੀ ਜੋਤ ਨਿਆਰੀ ! ਰਾਮ
ਪਾਰ ਬ੍ਰਹਮ ਪਰਮੇਸ਼ਰ ਆਪ
ਦੁਖ ਭੰਜਨ ਭੈ ਹਾਰੀ ! ਰਾਮ
ਸਭ ਤੋਂ ਵਖਰਾ ਸਭ ਦੇ ਨਾਲ
ਰਸਭੋਗੀ ਬ੍ਰਹਮਚਾਰੀ ! ਰਾਮ
ਵੰਨ ਸੁਵੰਨੀਆਂ ਵਸਤਾਂ ਨਾਲ
ਸਕਲ ਸ੍ਰਿਸ਼ਟ ਸਵਾਰੀ ! ਰਾਮ
ਹਰ ਪਾਸੇ ਲਹਿਰਾਈ ਧੁੱਪ
ਦੀਪਕ ਵਾਂਗਰ ਮਾਰੀ ! ਰਾਮ
ਸਗਲ ਤਮਾਸ਼ਾ ਦੇਖ ਰਿਹੈਂ
ਮੀਟ ਕੇ ਨੈਣ ਮਦਾਰੀ ! ਰਾਮ
ਮਾਨਵਤਾ ਦੇ ਮੰਦਰ ਦੀ
ਆਪ ਕਰੇਂ ਰਖਵਾਰੀ ! ਰਾਮ
ਮੁਰਸ਼ਦ ਮੁਲਕਾਂ ਕੌਮਾਂ ਦਾ
ਸਰਬੱਤਮ ਅਧਿਕਾਰੀ ! ਰਾਮ

## ਦੂਜੀ

ਸੱਚਾ ਮਾਇਆ ਧਾਰੀ ! ਰਾਮ
ਜਗ ਜੀਵਨ ਫਲਕਾਰੀ ! ਰਾਮ
ਕਰ ਸਕਦਾ ਹੈ ਕਿੰਤੂ ਕੌਣ
ਤੇਰੀ ਕਾਰ ਗੁਜ਼ਾਰੀ ! ਰਾਮ
ਹਰ ਇਕ ਕੰਮ ਤੋਂ ਬੇਪ੍ਰਵਾਹ
ਮਨ ਮੌਜੀ ਧਨਵਾਰੀ ! ਰਾਮ
ਫੁੱਲਾਂ ਵਿਚ ਜੋ ਪਾਵੇ ਰਸ
ਐਸੀ ਕਿਰਨ ਖਿਲਾਰੀ ! ਰਾਮ
ਆਲਮ ਦੀ ਹਰ ਮਹਿਫਲ ਵਿਚ
ਤੇਰੀ ਹੈ ਸਰਦਾਰੀ ! ਰਾਮ
ਜੋਗੀ ਵੀ ਤਸ ਭੋਗੀ ਵੀ
ਉੱਤਮ ਸ਼ਿਸ਼ਟਾਚਾਰੀ ! ਰਾਮ
ਸਭ ਤੋਂ ਨੇੜੇ ਸਭ ਤੋਂ ਦੂਰ
ਮਧੂ ਸੂਦਨ ਤ੍ਰਿਪੁਰਾਰੀ ! ਰਾਮ
ਕਿੱਥੇ ਮੈਂ ਤੇ ਕਿੱਥੇ ਤੂੰ
ਕੀਕਣ ਪੁੱਗੀ ਯਾਰੀ ! ਰਾਮ
ਮੇਰੇ ਮੁਰਸ਼ਦ ਨਾਲ ਮਿਲਾ
ਮੇਰੀ ਸੋਚ ਉਡਾਰੀ ! ਰਾਮ

## ਤੀਜੀ

ਮਹਿਕਾਉਂਦੇ ਹਰ ਕਿਆਰੀ ! ਰਾਮ
ਵਾਰੀ ਵਾਰੀ ਵਾਰੀ ! ਰਾਮ
ਸਿਰਜਣ ਹਾਰ ਸਰਿਸ਼ਟੀ ਦਾ
ਗੁਣਵੰਤਾ ਬ੍ਰਹਮਚਾਰੀ ! ਰਾਮ
ਪੂਜਣ ਯੋਗ ਹੈ ਅਜ਼ਲਾਂ ਤੋਂ
ਇਹ ਤੇਰੀ ਫ਼ਨਕਾਰੀ ! ਰਾਮ
ਦੂਸ਼ਣ ਲਾਉਂਦੇ ਸੀਤਾ ਤੇ
ਕਲਜੁਗ ਦੇ ਵਿਭਚਾਰੀ ! ਰਾਮ
ਇਹ ਕੀ ਖੇਡ ਰਚਾਈ ਤੂੰ ?
ਰਾਵਨ ਦਾ ਦਰਬਾਰੀ ! ਰਾਮ
ਤੇਰੇ ਬਾਝੋਂ ਕੌਣ ਕਰੇ
ਦਿਲ ਜੋਈ ਦਿਲਦਾਰੀ ! ਰਾਮ
ਗ਼ਮ ਦਵੇਸ਼ ਤੋਂ ਬੇਪਰਵਾਹ
ਸਜਨਾਂ ਦਾ ਹਿਤਕਾਰੀ ! ਰਾਮ
ਸ਼ੇਅਰ ਗ਼ਜ਼ਲ ਦੇ ਸ਼ੁਧ ਕਹਾਂ
ਦੇ ਮੈਨੂੰ ਫ਼ਨਕਾਰੀ ! ਰਾਮ
ਤਾੜੀ ਲਾਕੇ ਬੈਠ ਗਿਆ
ਮੁਰਸ਼ਦ ਮੇਰੀ ਵਾਰੀ ! ਰਾਮ

—ਨਵੀਂ ਛਪੀ ਪੁਸਤਕ 'ਦਾਈਆ' ਵਿਚੋਂ

# ਛਿਲਤਰਾਂ

"ਚੋਲਾ ਭਇਆ ਪੁਰਾਨਾ।" ਰੇਡੀਓ ਵਿਚ ਕੋਈ ਗਾ ਰਿਹਾ ਹੈ। ਤੇ ਮੈਨੂੰ ਮਤ ਚੇਤਾ ਆ ਜਾਂਦਾ ਹੈ ਕਿ ਇਸ ਮਹੀਨੇ, ੧ ਮਾਰਚ ੧੯੮੭ ਨੂੰ ਮੈਂ ੭੦ ਵਰ੍ਹਿਆਂ ਦਾ ਹੋ ਗਿਆ ਹਾਂ। ਮੈਨੂੰ ਹਥ-ਪੈਰ ਲਗ ਪੈਂਦੇ ਹਨ। ਹੁਣ ਸਾਭ-ਸਲ੍ਹੀਟ ਕਰਨੀ ਹੋਵੇਗੀ। ਕਿਸੇ ਵੇਲੇ ਵੀ ਆਵਾਜ਼ ਪੈ ਸਕਦੀ ਹੈ। ਕਰਤਾਰ ਸਿੰਘ ਦੁਗਲ ਵਲਦ ਬਾਵਾ ਜੀਵਨ ਸਿੰਘ ਹਾਜ਼ਰ ਹੋਵੇ। ਸਾਰੇ ਵੇਖਦੇ ਰਹਿਣਗੇ, ਅੱਖੀਆਂ ਵਿਚ ਹੰਝੂ ਮੇਰੀ ਸ਼੍ਰੀਮਤ, ਹੋਂਠ ਫੜਕ ਰਹੇ ਮੇਰੇ ਦੋਵੇਂ ਪੁੱਤ੍ਰ। ਹੱਕੇ-ਬੱਕੇ ਬਿਟ ਬਿਟ ਵੇਖ ਰਹੇ ਮੇਰੇ ਬੱਚਿਆਂ ਦੇ ਬੱਚੇ। ਤੇ ਮੈਂ ਪਰਲੀਆਂ ਬੀੜ ਲਵਾਂਗਾ ਤੁਰ ਪਵਾਂਗਾ। ਹੱਥ-ਖੱਪਾ ਗਲਾਮ!

—0—

ਪਹਿਲੀ ਲੋੜ, ਮੇਰੀ ਜਾਚੇ, ਸਿਹਤ ਦਾ ਠੀਕ ਹੋਣਾ ਹੈ। ਜੇ ਸਿਹਤ ਠੀਕ ਨਹੀਂ ਤਾਂ ਨਾਂ ਬੰਦਾ ਠੀਕ ਪੜ੍ਹ ਸਕਦਾ ਹੈ, ਨਾ ਚੰਗਾ ਦਾ ਲਿਖ ਸਕਦਾ ਹੈ। ਭਾਈਚਾਰੇ ਦੀ ਕੋਈ ਜ਼ਿੰਮੇਦਾਰੀ ਚੰਗੀ ਤਰ੍ਹਾਂ ਨਹੀਂ ਨਿਭਾ ਸਕਦਾ, ਨਾ ਖੇਡਿਆਂ ਦਾ ਰਗੜ-ਸੰਨਾਸ ਪਿਰਾ ਸ਼ਟ ਸਕਦਾ ਹੈ, ਨਾ ਸ਼੍ਰੀਮਤ ਦਾ ਦਿਲਚਾਹ ਮਾਣ ਵੇਂਦ। ਨਾ ਹਰ-ਮਨ-ਪਿਆਰਾ ਹੁਆਂਡੀ, ਨਾ ਵਫ਼ਾਦਾਰ ਦੋਸਤ। ਨਾ ਮਾਸ ਦਾ ਸੁਆਦ ਨਾ ਭਾਣ ਦਾ ਸੁਆਦ। ਸਿਹਤ ਚੰਗੀ ਨਾ ਹੋਵੇ ਤਾਂ ਆਦਮੀ ਰੱਬ ਦਾ ਨਾਂ ਤਕ ਨਹੀਂ ਲੈ ਸਕਦਾ।

—0—

੭੦ ਵਰ੍ਹਿਆਂ ਦੇ ਪੈਂਡੇ ਤੋਂ ਬਾਅਦ ਆਪਣੇ ਸਨਮੁਖ ਖਲੋਤਾ ਮੈਂ ਸਾਖੀ ਭਰਦਾ ਹਾਂ ਕਿ ਮੌਤ ਇਕ ਅਟੱਲ ਸੱਚਾਈ ਹੈ। ਇਕ ਦਿਨ ਮੈਂ ਇਥੋਂ ਤੁਰ ਜਾਣਾ ਹੀ ਹੈ। ਤੇ ਉਹ ਦਿਨ ਕੁਦਰਤ ਦੀ ਫ਼ੁਕਲ ਵਿਚ ਇਕ ਰਾਜ਼ ਹੈ। ਉਹ ਦਿਨ ਕਿਸੇ ਵੇਲੇ ਵੀ ਆ ਸਕਦਾ ਹੈ। ਇਸ ਲਈ ਬੰਦੇ ਨੂੰ ਹਰ ਸਵਾਸ ਇਹ ਸੋਚ ਕੇ ਲੈਣਾ ਹੋਵੇਗਾ ਕਿ ਅਗਲਾ ਸਵਾਸ ਸ਼ਾਇਦ ਆਏ ਕਿ ਨਾ ਆਏ। ਉਸ ਆਖ਼ਰੀ ਘੜੀ ਲਈ ਤਿਆਰ ਰਹਿਣਾ ਹੋਵੇਗਾ।

—ਕਰਤਾਰ ਸਿੰਘ ਦੁੱਗਲ

ਧਨਵਾਦ ਸਹਿਤ-ਸਮਦਰਸ਼ੀ ਚੋਂ

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਫੈਨ ਸੁਹਣੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪ੍ਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

Phones : Office : 2528411
„ : 2510348
Resi. : 213054

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—253 MONTHLY WARIAM OCTOBER 1987
Registered with the registerar of News Papers for India No 26452/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar—144001.